# ਵਰਿਆਮ

ਮਾਰਚ 1976

nthly
ARIAM
rch 1976



1-00

ਓਹ ਸੂਰਤਾਂ ਓ ਰੱਬਾ ਕਿਸ ਦੇਸ਼ ਵਸਦੀਆਂ ਨੇ।
ਵੇਖਣ ਲਈ ਜਿਨ੍ਹਾਂ ਨੂੰ ਅੱਖਾਂ ਤਰਸਦੀਆਂ ਨੇ।

# ਤੁਹਾਡਾ ਪੰਨਾ

ਪਿਆਰੇ ਵੀਰ ਜਗਦੀਸ਼ ਸਿੰਘ ਜੀ,

ਸਤਿ ਸ੍ਰੀ ਅਕਾਲ !

**ਵਰਿਆਮ** ਦਾ ਜਨਵਰੀ 76 ਅੰਕ ਮਿਲਿਆ। ਧੰਨਵਾਦ। ਤੁਸੀ ਆਪਣੇ ਸੰਪਾਦਕੀ ਨੋਟ ਵਿਚ ਲਿਖਿਆ ਹੈ ਕਿ ਵਰਿਆਮ ਦੀ ਬਹੁ ਪਖੀ ਪ੍ਰਤਿਭਾ ਕਾਇਮ ਕਰਨ ਲਈ ਤੁਸੀ ਵਿਸ਼ੇਸ਼ ਉਦਮ ਕਰੋਗੇ, ਇਹ ਪਾਠਕਾਂ ਲਈ ਖੁਸ਼ੀ ਭਰੀ ਗੱਲ ਹੈ ਕਿਉਂਕਿ ਵਰਿਆਮ ਆਪਣੇ ਮਾਜੂਦਾ ਰੂਪ ਵਿਚ ਵੀ ਕਾਫ਼ੀ ਸਹੁਣਾ ਜਾਪਦਾ ਹੈ। ਜਿਥੋ ਤਕ ਮੈਟਰ ਦਾ ਸਬੰਧ ਹੈ ਉਸ ਵਿਚ ਵੀ ਜ਼ਿੰਦਗੀ ਦੇ ਕਈ ਪਹਿਲੂ ਛੋਹੇ ਗਏ ਹਨ। ਅਰਦਾਸ ਕਰਦਾ ਹਾਂ ਕਿ ਵਰਿਆਮ ਪੰਜਾਬੀ ਜਗਤ ਵਿਚ ਆਪਣੀ ਯੋਗ ਥਾਂ ਬਣਾ ਸਕੇ। ਤੁਹਾਡੇ ਉੱਦਮ ਦੀ ਭਰਪੂਰ ਸ਼ਲਾਘਾ ਕਰਦਾ ਹਾਂ।

ਸ਼ੁਭਚਿੰਤਕ
ਸਰੂਪ ਸਿੰਘ ਅੱਲਗ
ਭਾਸ਼ਾ ਅਫਸਰ

ਪੰਜਾਬ ਰਾਜ ਬਿਜਲੀ ਬੋਰਡ, ਪਟਿਆਲਾ।

---

ਪਿਆਰੇ ਵੀਰ ਜਗਦੀਸ਼ ਸਿੰਘ ਜੀ,

ਨਿੱਘੀ ਯਾਦ ਪੁੱਜੇ!

ਤੁਹਾਡੇ ਵਲੋਂ ਭੇਜਿਆ 'ਵਰਿਆਮ' ਲਗਾਤਾਰ ਮਿਲ ਰਿਹਾ ਹੈ। ਪੰਜਾਬੀ ਅੰਦਰ ਪਰਚੇ ਬਹੁਤ ਹਨ, ਪਰ ਨਰੋਆ ਮੈਟਰ ਜਿਸ ਤਰ੍ਹਾਂ ਤੁਸੀਂ ਵਰਿਆਮ ਵਿਚ ਛਾਪ ਰਹੇ ਹੋ, ਸ਼ਲਾਘਾ ਯੋਗ ਗੱਲ ਹੈ। ਅਜੇਹੇ ਪਰਚੇ ਆਖਰ ਨੂੰ ਆਪਣੀ ਥਾਂ ਆਪ ਬਣਾ ਲੈਂਦੇ ਹਨ। ਸਮਾਂ ਜ਼ਰੂਰ ਲਗਦਾ ਹੈ। ਸਾਡੇ ਪੰਜਾਬੀਆਂ ਵਿਚ ਅਜੇ ਸਾਹਿਤ ਪੜ੍ਹਨ ਨਾਲੋਂ ਪੀਣ ਦਾ ਸ਼ੌਕ ਜ਼ਿਆਦਾ ਹੈ। ਜੇ ਪੜ੍ਹਿਆ ਵੀ ਤਾਂ ਅਸ਼ਲੀਲ ਸਾਹਿਤ ਪੜ੍ਹ ਲਿਆ ਤੇ ਜਾਂ ਫੇਰ ਮਾਅਰਕੇ ਬਾਜ਼ਾਂ ਵਲੋਂ ਛਾਪਿਆ ਜਾਂਦਾ ਊਲ ਜਲੂਲ। ਵਰਿਆਮ ਰਾਹੀਂ ਤੁਸੀਂ ਕੂਕਾ ਲਹਿਰ ਬਾਰੇ ਜੇਹੜੀ ਜਾਣਕਾਰੀ ਦਿੱਤੀ ਹੈ, ਨਵੀਂ ਪੀੜੀ ਇਸ ਗਲੋਂ ਆਪਦੀ ਧੰਨਵਾਦੀ ਹੋਵੇਗੀ।

ਅੱਜ ਦੇ ਸਮੇਂ ਵਿਚ ਪੰਜਾਬੀ ਪਰਚਾ ਚਾਲੂ ਰੱਖਣਾ ਜਿੱਗਰੇ ਦੀ ਬਾਤ ਹੀ ਸਮਝੀ ਜਾ ਸਕਦੀ ਹੈ। ਹੋਰ ਕੋਈ ਸੇਵਾ—ਦਾਸ ਹਾਜ਼ਰ ਹੈ।

ਪ੍ਰੀਤਮ ਬਰਾੜ ਲੰਡੇ

586 ਸਿਵਲ ਲਾਈਨਜ਼, ਮੋਗਾ (ਪੰਜਾਬ)

---

ਮਾਨ ਯੋਗ ਐਡੀਟਰ ਸਾਹਿਬ,

ਸਤਿ ਸ੍ਰੀ ਅਕਾਲ ਪ੍ਰਵਾਨ ਹੋਵੇ! ਆਪ ਜੀ ਦਾ ਫਰਵਰੀ ਅੰਕ ਮਿਲ ਗਿਆ ਹੈ। ਅੰਕ ਵਿਚ ਲਿਖੀ ਕਹਾਣੀ 'ਦਰਦ ਦਾ ਰਿਸ਼ਤਾ' ਪੜ੍ਹੀ ਹੈ। ਕ੍ਰਿਪਾ ਕਰਕੇ ਦੱਸਣਾ ਕਿ ਇਸ ਕਹਾਣੀ ਦਾ ਕੀ ਮਤਲਬ ਹੈ। ਕਿਹੜੀ ਸਿਖਿਆ ਜਾਂ ਟ੍ਰੇਨਿੰਗ ਮਿਲਦੀ ਹੈ ਇਸ ਵਿਚੋਂ, ਕਿਉਂਕਿ ਮੈਨੂੰ ਪਤਾ ਲਗ ਜਾਏ ਕਿ ਆਪ ਜੀ ਨੇ ਦੋ ਵਿਸ਼ੇਸ਼ ਆਈਟਮਾਂ ਛੱਡ ਕੇ ਇਸ ਪਵਿੱਤਰ ਲੇਖ ਨੂੰ ਪ੍ਰਕਾਸ਼ਤ ਕੀਤਾ ਹੈ। ਬੜੇ ਅਫ਼ਸੋਸ ਦੀ ਗਲ ਹੈ, ਕਿ ਬਾਹਰ ਅਕਾਲ ਪੁਰਖ ਸਤਿਗੁਰੂ ਰਾਮ ਸਿੰਘ ਜੀ ਦੀ ਸੋਹਣੀ ਤਸਵੀਰ ਹੋਵੇ ਅਤੇ ਅੰਦਰ ਐਸੀਆਂ ਕਹਾਣੀਆਂ ਹੋਣ। ਐਸੇ ਗਲਤ ਸਾਹਿਤ ਦਾ 'ਵਰਿਆਮ' ਵਿਚ ਪ੍ਰਕਾਸ਼ਤ ਹੋਣ ਦੀ ਉਮੀਦ ਨਹੀਂ ਸੀ।

ਦਾਸ
ਸਵਿੰਦਰ ਸਿੰਘ ਨਾਮਧਾਰੀ

ਪਿੰਡ ਡੇਰਾ ਮੀਰ ਮੀਰਾਂ,
ਜ਼ਿਲਾ ਪਟਿਆਲਾ

---

ਪਿਆਰੇ ਜਗਦੀਸ਼ ਸਿੰਘ ਜੀ,

ਪਰਚਾ ਭੇਜਣ ਲਈ ਧੰਨਵਾਦ। ਅਜ ਕਲ ਔਕੜਾਂ ਭਰੇ ਹਾਲਾਤ ਵਿਚ ਪਰਚਾ ਕੱਢਣਾ ਸਚਮੁਚ ਹਿੰਮਤ ਵਾਲੀ ਗੱਲ ਹੈ। ਮੇਰਾ ਮਸ਼ਵਰਾ ਹੈ ਕਿ ਤੁਸੀਂ ਵਧੀਆ ਤੇ ਮਿਆਰੀ ਨਿੱਕੀਆਂ ਕਹਾਣੀਆਂ ਛਾਪਣ ਵਲ ਵਧੇਰੇ ਧਿਆਨ ਦਿਓ। ਪੰਜਾਬੀ ਦੀਆਂ ਅਤੇ ਹੋਰ ਸਮਕਾਲੀ ਸਾਹਿਤ ਦੀਆਂ ਕਵਿਤਾਵਾਂ ਵੀ ਅਨੁਵਾਦ ਕਰਕੇ ਦਿਓ। ਤੁਸੀਂ ਕੁਝ ਸਥਾਈ ਫ਼ੀਚਰ ਵੀ ਸ਼ੁਰੂ ਕਰ ਸਕਦੇ ਹੋ ਜਿਵੇਂ ਕਿ ਸਪੋਰਟਸ, ਸਿਹਤ, ਫ਼ਿਲਮ, ਅਲੋਚਨਾ, ਕੋਟੇਸ਼ਨਾਂ ਵਗੈਰਾ। ਇਸ ਨਾਲ ਤੁਹਾਡੇ ਨਵੇਂ ਪਰਚੇ ਨੂੰ ਨਵੀਂ ਤੇ ਵਧੀਆ ਦਿਖ ਮਿਲ ਸਕੇਗੀ।

ਜੇ. ਐਸ. ਧੀਰ

ਸ਼ਿਲਾਈ—(ਹਿਮਾਚਲ ਪ੍ਰਦੇਸ਼) ਰੇਂਜ ਫਾਰੇਸਟ ਅਫਸਰ,

ਬਾਕੀ : ਆਖੀਰ ਟਾਈਟਲ ਦੇ ਅੰਦਰ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Phones : Head Office : 201283
Branch Office : 514805

# ਨਾਮਧਾਰੀ ਗੱਤਾ ਮਿਲਜ਼ (ਰਜਿਸਟਰਡ)

ਉੱਤਮ ਕੁਆਲਟੀ ਕਾਗਜ਼ ਅਤੇ ਗੱਤਾ ਬਨਾਉਣ ਵਾਲੇ

ਰਾਜਿੰਦਰ ਨਗਰ–ਗਾਜ਼ੀਆਬਾਦ ਯੂ.ਪੀ. ੨੦੧੦੦੭.



# *M/s. NAMDHARI GATTA MILLS (R)*

*Manufacturers of —*

*PAPER & BOARD*

Head office .
**Rajendra Nagar**
**GHAZIABAD-201007 U.P.**

Branch office :
**7 Barar House**
**1st Floor, Bara Tooti**
**DELHI-6**

ਵਰਿਆਮ ਮਾਰਚ 1976

ਮਾਸਕ

# ਵਰਿਆਮ

ਮਾਰਚ, 1976

ਜਿਲਦ ਨੰ: 1 ਅੰਕ ਨੰ: 5



ਸੰਪਾਦਕ : ਜਗਦੀਸ਼ ਸਿੰਘ

ਮੁਲ ਪ੍ਰਤੀ ਕਾਪੀ : 1 ਰੁਪਿਆ

ਚੰਦਾ ਸਾਲਾਨਾ : 12 ਰੁਪਏ

ਲਾਈਫ ਮੈਂਬਰਸ਼ਿਪ : 200 ਰੁਪਏ

ਚਿੱਠੀ ਪੱਤਰ ਦਾ ਐਡਰੇਸ

ਸੰਪਾਦਕ/ਮੈਨੇਜਰ ਵਰਿਆਮ,

ਲਾਡੋਵਾਲੀ ਰੋਡ

ਜਲੰਧਰ—144001.

ਸੰਪਾਦਕੀ

## ਹੋਲੀ ਦਾ ਤਿਉਹਾਰ

ਸਦੀਆਂ ਤੋਂ ਹੋਲੀ ਦਾ ਤਿਉਹਾਰ ਭਾਰਤ ਵਾਸੀਆਂ ਲਈ ਅਨੰਦ ਹੁਲਾਸ ਅਤੇ ਮੰਗਲਾਚਾਰ ਦਾ ਦਿਨ ਰਿਹਾ ਹੈ। ਇਸ ਸਮੇਂ ਰੁਤ ਵੀ ਅਜੇਹੀ ਹੁੰਦੀ ਹੈ ਜਦੋਂ ਪ੍ਰਕਿਰਤੀ ਅਪਣੇ ਜੋਬਨ ਤੇ ਹੁੰਦੀ ਹੈ। ਇਸ ਰੁਤੇ ਰਾਗ ਰੰਗ, ਨ੍ਰਿਤ ਰਾਹੀ ਅਤੇ ਇਕ ਦੂਜੇ ਉਪਰ ਲਾਲ ਗੁਲਾਲ ਸੁਟ ਸੁਟ ਕੇ ਲੋਕੀਂ ਖੁਸ਼ੀਆਂ ਮਨਾਉਂਦੇ ਰਹੇ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਦਸਮ ਗ੍ਰੰਥ ਵਿਚ ਸ਼੍ਰੀ ਕ੍ਰਿਸ਼ਨ ਜੀ ਦਾ ਗੋਪੀਆਂ ਨਾਲ ਹੋਲੀ ਖੇਡਣਾ ਅਤੇ ਧਮਾਰ ਤਾਲ ਤੇ ਨੱਚਣ ਗਾਉਣ ਨੂੰ ਇਜ ਲਿਖਿਆ ਹੈ

ਮਾਘ ਬਤੀਤਿ ਭਏ ਰੁਤ ਫਾਗੁਨ, ਆਇ ਗਈ ਸਭ ਖੇਲਤ ਹੋਰੀ,
ਗਾਵਤ ਗੀਤ ਬਜਾਵਤ ਤਾਲ, ਕਹੈ ਮੁਖ ਤੇਭਰੂਆ ਮਿਲਿ ਜੋਰੀ,
ਡਾਰਤ ਹੈ ਅਲਿਤਾ ਬਨਿਤਾ, ਛਟਿਕਾ ਸੰਗ ਮਾਰਤ ਬੇਸ ਥੋਰੀ,
ਖੇਲਤ ਸ਼ਾਮ ਸਮਾਰ ਅਨੂਪ, ਮਹਾ ਮਿਲਿ ਸੁੰਦਰਿ ਸਾਂਵਲ ਗੋਰੀ,

ਪਰ ਸਮੇਂ ਦੇ ਬਦਲਨ ਨਾਲ ਇਸ ਤਿਉਹਾਰ ਨੇ ਬਜਾਏ ਖੁਸ਼ੀਆਂ ਦੇ ਕਲਾਤਮਕ ਤੇ ਸਭਿਆਚਾਰਕ ਪ੍ਰਗਟਾਵੇ ਦੇ ਹੋਰ ਬਹੁਤ ਸਾਰੇ ਕੋਝੇਪਨ ਦੀ ਸ਼ਕਲ ਲੈ ਲਈ ਤਾਂ ਸਿਖ ਗੁਰੂ ਸਾਹਿਬਾਨ ਨੇ ਨਵਾਂ ਭਗਤੀ ਰੰਗ ਦਿਤਾ। ਗੁਰੂ ਅਰਜਨ ਦੇਵ ਜੀ ਇਸੇ ਰੁਤ ਦੇ ਰਾਗ, ਬਸੰਤ ਵਿਚ ਲਿਖਦੇ ਹਨ :

"ਆਜ ਹਮਾਰੇ ਬਨੇ ਫਾਗ. ਪ੍ਰਭ ਸੰਗੀ ਮਿਲਿ ਖੇਲਨ ਲਾਗ।
ਹੋਲੀ ਕੀਨੀ ਸੰਤ ਸੇਵ, ਰੰਗੁ ਲਾਗਾ ਅਤਿ ਲਾਲ ਦੇਵ—"

ਹੋਰ ਵੀ ਅਨੇਕਾਂ ਸ਼ਬਦ ਹਨ ਜਿਸ ਰਾਹੀਂ ਇਸ ਰੁਤ ਦੇ ਪਿਆਰ ਨੂੰ ਗੁਰੂ ਸਾਹਿਬਾਂ ਨੇ ਅਧਿਆਤਮਕ ਰੰਗ ਵਿਚ ਦਰਸਾਇਆ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਹੋਲੀ ਤੋਂ ਹੋਲਾ ਦਾ ਤਿਉਹਾਰ ਕਰਕੇ ਸੰਤ ਸਮਾਗਮ ਦੇ ਨਾਲ ਨਾਲ ਸ਼ਸਤਰ ਵਿਦਿਆ ਤੇ ਜਸਮਾਨੀ ਖੇਡਾਂ ਦੇ ਕਰਤਵ ਦਖਾਉਣ ਦੇ ਤਿਉਹਾਰ ਵਿਚ ਬਦਲ ਕੇ ਇਸ ਅਵਸਰ ਦੀ ਅਸਲੋਂ ਹੀ ਸ਼ਕਲ ਬਦਲ ਦਿਤੀ ਅਤੇ ਇਸ ਦਿਨ ਨੇ ਅਗੋਂ ਇਤਿਹਾਸ ਬਦਲਣ ਵਿਚ ਬਹੁਤ ਯੋਗਦਾਨ ਦਿਤਾ।

ਅੱਜ ਸਾਰੇ ਸਿੱਖ ਸਮਾਜ ਵਿਚ ਹੋਲੇ ਦੀ ਬਹੁਤ ਮਹਾਨਤਾ ਹੈ। ਸਿਖਾਂ ਦੀਆਂ ਸਾਰੀਆਂ ਸ਼ਰੇਣੀਆਂ ਵਿਚ ਹੋਲੇ ਦਾ ਤਿਉਹਾਰ ਪੂਰਨ ਤੌਰ ਤੇ ਇਕ ਧਾਰਮਕ ਤਿਉਹਾਰ ਦੇ ਤੌਰ ਤੇ ਮਨਾਇਆ ਜਾਂਦਾ ਹੈ। ਇਸ ਤਰ੍ਹਾਂ ਇਸ ਹੋਲੀ ਦੇ ਪਰਬ ਨੂੰ ਮਨਾਉਣ ਦੇ ਢੰਗ ਵਿਚ ਬਹੁਤ ਸੁਧਾਰ ਆਇਆ ਹੈ।

ਜੇ ਇਸ ਤਿਉਹਾਰ ਨੂੰ ਫੇਰ ਅਸੀਂ ਭਾਰਤ ਦੇ ਸਭਿਆਚਾਰਕ ਵਿਰਸੇ ਦੀ ਸੰਭਾਲ ਕਰਦੇ ਹੋਏ ਧਰਮ ਦੇ ਨਾਲ ਨਾਲ ਖੇਡਾਂ, ਸਾਹਿਤ ਤੇ ਕਲਾ ਦੇ ਵਿਕਾਸ ਦੇ ਦਿਵਸ ਵਜੋਂ ਮਨਾ ਕੇ ਥਾਂ ਥਾਂ, ਖੇਡਾਂ ਸਾਹਿਤ, ਸੰਗੀਤ, ਤੇ ਚਿਤ੍ਰਕਲਾ ਦੇ ਸਮਾਗਮ ਕਰੀਏ ਤਾਂ ਜਿਥੇ ਇਸ ਤਿਉਹਾਰ ਨੂੰ ਹੋਰ ਚਾਰ ਚੰਨ ਲਗ ਜਾਣ ਓਥੇ ਦੇਸ਼ ਦੇ ਨੌਜੁਆਨਾਂ ਨੂੰ ਬੜੀ ਲੋੜੀਂਦੀ ਸੇਧ ਅਤੇ ਪ੍ਰੇਰਨਾ ਮਿਲ ਸਕਦੀ ਹੈ।

—ਸੰਪਾਦਕ

ਮੁਖ ਪੰਨੇ ਦਾ ਚਿਤ੍ਰ

# ਸ਼ਹੀਦ ਭਗਤ ਸਿੰਘ

| | | |
|---|---|---|
| ਜਨਮ | : | ੨੭ ਸਤੰਬਰ ੧੯੦੭ |
| ਜਨਮ ਅਸਥਾਨ | : | ਪਿੰਡ ਬੰਗਾ ਤਹਸੀਲ ਜੜਾਂਵਾਲਾ ਜ਼ਿਲਾ ਲਾਇਲਪੁਰ |
| ਪਹਿਲਾ ਪਿੰਡ | : | ਖਟਕੜ ਕਲਾਂ ਜ਼ਿਲਾ ਜਲੰਧਰ |
| ਪਿਤਾ | : | ਸ: ਕਿਸ਼ਨ ਸਿੰਘ |
| ਮਾਤਾ | : | ਪੰਜਾਬ ਮਾਤਾ ਵਿਦਿਆਵਤੀ |
| ਵਿਦਿਆ | : | ਨੈਸ਼ਨਲ ਕਾਲਜ ਲਾਹੌਰ ਤੋਂ ਬੀ.ਏ. |
| ਸੁਤੰਤਰਤਾ ਸੰਗਰਾਮ ਵਿਚ ਪ੍ਰਵੇਸ਼ | | ੧੯੨੩ |
| ਭਾਰਤ ਨੌਜਵਾਨ ਸਭਾ ਦੀ ਸਥਾਪਨਾ | : | ੧੯੨੫ |
| ਪਹਿਲੀ ਗ੍ਰਿਫਤਾਰੀ | : | ੧੯੨੭ ਲਾਹੌਰ ਬੰਬ ਧਮਾਕੇ ਪਿਛੋਂ |
| ਹਿੰਦੁਸਤਾਨ ਸੋਸ਼ਲਿਸਟ ਰੀਪਬਲਿਕ ਆਰਮੀ ਦੀ ਕਾਇਮੀ | : | ੧੯੨੮ |
| ਸਾਂਡਰਸ ਦਾ ਕਤਲ | : | ੧੭ ਦਸੰਬਰ, ੧੯੨੮ |
| ਕੇਂਦਰੀ ਅਸੈਂਬਲੀ ਵਿਚ ਬੰਬ | : | ੮ ਅਪਰੈਲ, ੧੯੨੯ |
| ਸ਼ਹੀਦੀ | : | ੨੩ ਮਾਰਚ, ੧੯੩੧ |

ਵਰਿਆਮ ਮਾਰਚ 1976

# ਇਨਕਲਾਬ ਦਾ ਰਾਹੀ

**ਜਗਦੀਸ਼ ਸਿੰਘ**

ਜਦੋਂ ਵੀ ਭਾਰਤ ਦੀ ਆਜ਼ਾਦੀ ਦੀ ਲੜਾਈ ਦੀ ਕਹਾਣੀ ਚਲਦੀ ਹੈ ਤਾਂ ਉਸ ਵਿਚ ਇਕ ਨਾਮ ਜੋ ਸਭ ਦੇ ਦਿਲ ਅੰਦਰ ਕਰੰਟ ਫੇਰ ਦਿੰਦਾ ਹੈ ਉਹ ਹੈ ਸ਼ਹੀਦ ਭਗਤ ਸਿੰਘ ਦਾ। ਭਗਤ ਸਿੰਘ ਦਾ ਨਾਮ ਘਰ ਵਾਲਿਆਂ ਨੇ ਭਾਗਾਂ ਵਾਲਾ ਸਮਝ ਕੇ ਰਖਿਆ ਸੀ, ਕਿਉਂਕਿ ਉਸ ਦੇ ਜਨਮ ਦਿਨ ਤੇ ਉਸ ਦੇ ਪਿਤਾ ਦੇ ਨੈਪਾਲੋਂ ਵਾਪਸ ਆਉਣ ਅਤੇ ਚਾਚਾ ਅਜੀਤ ਸਿੰਘ ਦੇ ਮਾਂਡਲੇ ਜੇਹਲ ਵਿਚੋਂ ਰਿਹਾ ਹੋਣ ਦੀ ਖ਼ਬਰ ਮਿਲੀ ਸੀ। ਭਗਤ ਸਿੰਘ ਨੇ ਆਪਣੀ ਕੁਰਬਾਨੀ ਨਾਲ ਭਾਰਤ ਮਾਂ ਦੇ ਭਾਗ ਜਗਾ ਦਿਤੇ। ਉਹ ਕੁਰਬਾਨੀ ਦਾ ਪੁੰਜ ਸੀ। ਉਸ ਦਾ ਨਾਮ ਨੌਜਵਾਨਾਂ ਨੂੰ ਦੇਸ਼ ਲਈ ਕੁਰਬਾਨੀ ਦੀ ਪ੍ਰੇਰਨਾ ਦਿੰਦਾ। ਹੈ ਉਹ ਥੋੜੇ ਦਿਨਾਂ ਵਿਚ ਹੀ ਹਰਮਨ ਪਿਆਰਾ ਹੋ ਗਿਆ ਅਤੇ ਬਚੇ ਬਚੇ ਦੀ ਜ਼ਬਾਨ ਤੇ ਉਹਦੀ ਪਾਰਟੀ ਵਲੋਂ ਦਿਤਾ ਗਿਆ ਨਾਹਰਾ "ਇਨਕਲਾਬ ਜ਼ਿੰਦਾਬਾਦ" ਗੂੰਜਣ ਲਗਾ—ਸਹੀ ਅਰਥਾਂ ਵਿਚ ਸਭ ਤੋਂ ਪਹਿਲਾਂ ਇਨਕਲਾਬ ਜ਼ਿੰਦਾਬਾਦ ਦਾ ਨਾਹਰਾ ਪਹਿਲਾਂ ਭਗਤ ਸਿੰਘ ਦੀ ਪਾਰਟੀ ਨੇ ਹੀ ਦੇਸ਼ ਨੂੰ ਦਿਤਾ।

ਭਗਤ ਸਿੰਘ ਤੀਖਣ ਦਿਮਾਗ ਵਾਲਾ ਨੌਜੁਆਨ ਸੀ ਅਤੇ ਦੇਸ਼ ਦੇ ਪੈਰਾਂ 'ਚੋਂ ਗੁਲਾਮੀ ਦੀਆਂ ਕੜੀਆਂ ਕਟ ਕੇ ਪਰ੍ਹਾਂ ਸੁਟਣ ਦੀ ਉਸ ਦੇ ਦਿਲ ਅੰਦਰ ਅੰਤਾਂ ਦੀ ਰੀਝ ਸੀ। ਉਸ ਨੇ ਦੇਸ਼ ਦੀ ਸੁਤੰਤਰਤਾ ਲਈ ਪਹਿਲਾਂ ਚਲੀਆਂ ਤਹਿਰੀਕਾਂ ਜਿਵੇਂ ਕੂਕਾ ਲਹਿਰ, ਗਦਰ ਪਾਰਟੀ, ਬਬਰ ਅਕਾਲੀ ਲਹਿਰ, ਆਪਣੇ ਚਾਚਿਆਂ ਦੀ ਕੁਰਬਾਨੀ, ਰੂਸ ਦਾ ਇਨਕਲਾਬ, ਜਲਿਆਂ ਵਾਲਾ ਬਾਗ ਦਾ ਸਾਕਾ ਬਬਰ ਅਕਾਲੀ ਲਹਿਰਾਂ ਦਾ ਅਸਰ ਕਬੂਲਿਆ ਅਤੇ ਵਿਗਿਆਨਿਕ ਵਿਸ਼ਲੇਸ਼ਣ ਕਰਕੇ ਅਪਣਾ ਮਾਰਗ ਉਲੀਕਿਆ। ਉਸ ਨੇ ਗੁਰਦਵਾਰਾ ਲਹਿਰ ਅਤੇ ਕਾਂਗਰਸ ਦੀ 'ਨਾ-ਮਿਲਵਰਤਨ ਲਹਿਰ ਵਿਚ ਵੀ ਹਿਸਾ ਲਿਆ। ਉਸ ਨੇ ਭਾਰਤ ਨੌਜਵਾਨ ਸਭਾ ਦੀ ਅਤੇ ਪਿਛੋਂ ਹਿੰਦੁਸਤਾਨ ਸੋਸ਼ਲਿਸ਼ਟ ਰੀਪਬਲਿਕ ਆਰਮੀ ਦੀ ਕਾਇਮੀ ਕੀਤੀ।

ਉਸ ਦੀ ਜ਼ਿੰਦਗੀ ਦੇ ਦੋ ਮਹਾਨ ਕੰਮ ਹਰ ਭਾਰਤ ਵਾਸੀ ਨੂੰ ਯਾਦ ਹਨ। ਲਾਲਾ ਲਾਜਪਤਰਾਏ ਦੀ ਮੌਤ ਦਾ ਬਦਲਾ ਲੈਣ ਲਈ ਪੁਲਿਸ ਅਫਸਰ ਸਾਂਡਰਸ ਨੂੰ ਗੋਲੀ ਨਾਲ ਉੜਾਉਣਾ ਅਤੇ ਅੰਗਰੇਜ਼ੀ ਹਕੂਮਤ ਦੇ ਲੋਕ ਵਿਰੋਧੀ ਕਾਨੂੰਨਾਂ ਵਿਰੁਧ ਰੋਸ ਪ੍ਰਗਟ ਕਰਨ ਲਈ ਕੇਂਦਰੀ ਅਸੈਂਬਲੀ ਹਾਲ ਨਵੀਂ ਦਿਲੀ ਵਿਚ ਬਟੁਕੇਸ਼ਵਰ ਦੱਤ ਨਾਲ ਮਿਲ ਕੇ ਬੰਬ ਸੁਟਣੇ। ਪਰ ਭਗਤ ਸਿੰਘ ਦਾ ਸਭ ਤੋਂ ਵਡਾ ਕੰਮ ਹੈ ਲੋਕਾਂ ਨੂੰ ਜਾਗ੍ਰਿਤ ਕਰਨਾ ਅਤੇ ਆਪਣੀ ਜਾਨ ਦੀ ਆਹੁਤੀ ਪਾ ਕੇ ਆਜ਼ਾਦੀ ਦੇ ਹਵਨ ਨੂੰ ਪ੍ਰਜਵਲਿਤ ਕਰਨਾ—ਉਸਦੇ ਸਾਰੇ ਕੰਮ ਪਸਤੌਲ ਬੰਬ ਚਲਾਉਣਾ ਅਤੇ ਅੰਤ ਗਿਣ ਮਿਥ ਕੇ ਸ਼ਹੀਦੀ ਪਾਉਣੀ ਅਤੇ ਸ਼ਹੀਦੀ ਦੇ ਰਾਹ ਵਿਚ ਸਾਰਿਆਂ ਰੋੜਿਆਂ ਨੂੰ ਪਰੇ ਕਰਨਾ ਇਕੋ ਸੇਧ ਵਿਚ ਸਨ।

ਭਗਤ ਸਿੰਘ ਤੇ ਉਸ ਦੇ ਸਾਥੀਆਂ ਨੂੰ ਦਹਿਸ਼ਤ ਪਸੰਦ ਕਿਹਾ ਗਿਆ ਅਤੇ ਉਹਨਾਂ ਨੂੰ ਗੋਲੀ ਬੰਦੂਕ ਦੇ ਹਿੰਸਕ ਰਾਸਤੇ ਦੇ ਧਾਰਨੀ ਵੀ ਕਿਹਾ ਗਿਆ, ਪਰ ਭਗਤ ਸਿੰਘ ਹੋਰੀਂ ਤਾਂ ਕੇਵਲ ਆਜ਼ਾਦੀ ਪ੍ਰਾਪਤੀ ਲਈ ਕਿਸੇ ਖਾਸ ਪੜਾਅ ਤੇ ਹੀ ਹਿੰਸਕ ਕਾਰਵਾਈਆਂ ਕਰਨ ਦੇ ਹੱਕ ਵਿਚ ਸਨ ਅਤੇ ਇਸ ਨੂੰ ਸਿਧਾਂਤ ਵਜੋਂ ਨਹੀਂ ਸਨ ਅਪਣਾਉਂਦੇ। ਉਹਨਾਂ ਨੇ ਅਸੈਂਬਲੀ ਵਿਚ ਜਾਣ ਬੁਝ ਕੇ ਉਸ ਥਾਂ ਬੰਬ ਸੁਟਿਆ ਜਿਥੇ ਕਿਸੇ ਵਿਅਕਤੀ ਦੀ ਮੌਤ ਨਹੀਂ ਹੋ ਸਕਦੀ ਸੀ। ਇਹ ਬੰਬ ਉਹਨਾਂ ਦੇ ਕਹਿਣ ਅਨੁਸਾਰ ਬੋਲੀ ਹਕੂਮਤ ਦੇ ਕੰਨਾਂ ਤਕ ਲੋਕਾਂ ਦਾ ਰੋਸ ਪਹੁੰਚਾਣ ਲਈ ਸੁਟੇ ਗਏ ਸਨ। ਦਿਲੀ ਦੀ ਅਦਾਲਤ ਵਿਚ 6 ਜੂਨ 1929 ਨੂੰ ਦਿਤੇ ਗਏ ਬਿਆਨ ਵਿਚ ਭਗਤ ਸਿੰਘ ਅਤੇ ਦੱਤ ਨੇ ਆਪਣੇ ਬਿਆਨ ਵਿਚ ਕਿਹਾ।

"ਸਾਨੂੰ ਸ੍ਰੀ ਐਚ. ਆਰ. ਦਾਸ ਸਾਬਕਾ ਕਾਨੂੰਨੀ ਸਲਾਹਕਾਰ ਦੇ ਉਹ ਸ਼ਬਦ ਯਾਦ ਹਨ ਜੇਹੜੇ ਉਸ ਦੀ ਪ੍ਰਸਿਧ ਚਿਠੀ ਵਿਚ ਪ੍ਰਕਾਸ਼ਤ ਹੋਏ ਸਨ ਕਿ ਇੰਗਲਿਸਤਾਨ ਨੂੰ ਹੰਕਾਰ ਦੀ ਨੀਂਦੋਂ ਜਗਾਣ ਲਈ ਬੰਬ ਸੁਟਣੇ ਜ਼ਰੂਰੀ ਹਨ: ਇਸ ਲਈ ਅਸੀਂ ਅਸੈਂਬਲੀ ਹਾਲ ਵਿਚ ਬੰਬ ਸੁਟੇ ਤਾ ਕਿ ਲੋਕਾਂ ਦੇ ਪ੍ਰੋਟੈਸਟ ਦੀ ਆਵਾਜ਼ ਦੁਨੀਆਂ ਦੀ ਹਰ ਨੁਕਰ ਤਕ ਪੁਜ ਜਾਵੇ

ਇਸ ਗੱਲ ਨੂੰ ਦੁਨਿਆਂ ਨੇ ਵੀ ਸਾਡੇ ਵਾਂਗ ਮਹਿਸੂਸ ਕੀਤਾ ਹੈ ਕਿ ਭਾਰਤ ਦੇ ਜਜ਼ਬਾਤ ਦੇ ਸਮੁੰਦਰ ਦੀ ਖਾਮੋਸ਼ੀ ਅਸਲ ਵਿਚ ਹਜ਼ਾਰਾਂ ਤੂਫਾਨ ਅਪਣੀ ਗੋਦ ਵਿਚ ਰਖਦੀ ਹੈ। ਅਸੀਂ ਉਹਨਾਂ ਲੋਕਾਂ ਨੂੰ ਇਤਲਾਹ ਦੇ ਦਿਤੀ ਹੈ ਜਿਹੜੇ ਆਉਣ ਵਾਲੇ ਖਤਰਿਆਂ ਤੋਂ ਬੇਪਰਵਾਹ ਹੋ ਕੇ ਸਮੁੰਦਰ ਦੇ

ਕੰਢੇ ਚਹਿਲ ਕਦਮੀਂ ਕਰ ਰਹੇ ਹਨ। ਅਸੀਂ ਸਿਰਫ ਇਸ ਗ਼ਲ ਨੂੰ ਜ਼ਾਹਿਰ ਕਰ ਦਿਤਾ ਕਿ ਤਸ਼ਦਦ ਇਕ ਬੜੀ ਹੀ ਲਚਰ ਚੀਜ਼ ਹੈ ਅਤੇ ਇਸ ਦੇ ਫ਼ਜ਼ੂਲ ਹੋਣ ਵਿਚ ਸਾਨੂੰ ਕੋਈ ਸ਼ੱਕ ਨਹੀਂ,ਪਰ ਅਸੀ ਇਸ ਦੀ ਤਸ਼ਰੀਹ ਕਰਨਾ ਚਾਹੁੰਦੇ ਹਾਂ।"

### ਤਸ਼ਦਦ ਕੀ ਹੈ

"ਤਾਕਤ ਦੀ ਅੰਨ੍ਹੀ ਵਰਤੋਂ ਦਾ ਨਾਂ ਤਸ਼ਦਦ ਹੈ ਅਤੇ ਅਖਲਾਕਨ ਇਹ ਜਾਇਜ਼ ਨਹੀਂ ਹੈ। ਪਰ ਜਦੋਂ ਵੀ ਕਿਸੇ ਜਾਇਜ਼ ਮੰਤਵ ਲਈ ਵਰਤਿਆ ਜਾਵੇ ਤਾਂ ਇਹ ਜਾਇਜ਼ ਹੈ। ਜਿਹੜੀ ਨਵੀਂ ਤਹਿਰੀਕ ਦੇਸ਼ ਵਿਚ ਪੈਦਾ ਹੋਈ ਹੈ ਅਤੇ ਜਿਸ ਦੀ ਇਤਲਾਹ ਅਸੀਂ ਦਿਤੀ ਹੈ, ਉਹ ਇਹਨਾਂ ਹੀ ਜਜ਼ਬਿਆਂ ਦਾ ਨਤੀਜਾ ਹੈ ਜਿਸ ਦੇ ਤਹਿਤ ਗੁਰੂ ਗੋਬਿੰਦ ਸਿੰਘ, ਸ਼ਿਵਾਜੀ, ਕਮਾਲ ਪਾਸ਼ਾ, ਰਿਜ਼ਾ ਖਾਂ, ਵਾਸ਼ਿੰਗਟਨ, ਗੈਰੀ ਬਾਲਡੀ, ਲਾਟੂਗਇਤ ਅਤੇ ਲੈਨਿਨ ਕੰਮ ਕਰ ਰਹੇ ਸਨ। ਕਿਉਂਕਿ ਬਦੇਸ਼ੀ ਅਤੇ ਭਾਰਤ ਦੇ ਜ਼ੁਮੇਵਾਰ ਲੋਕ ਦੋਵੇਂ ਇਸ ਨਵੀਂ ਤਹਿਰੀਕ ਵਲੋਂ ਅਖਾਂ ਬੰਦ ਕੀਤੇ ਹੋਏ ਸਨ, ਇਸ ਲਈ ਅਸੀਂ ਆਪਣਾ ਫਰਜ਼ ਸਮਝਿਆ ਹੈ ਕਿ ਅਜਿਹੀ ਥਾਂ ਤੇ ਬੰਬ ਸੁਟੀਏ। ਹੁਣ ਤਕ ਅਸੀਂ ਇਹ ਗਲ ਦਸੀ ਹੈ ਕਿ ਬੰਬ ਸੁਟਣ ਦਾ ਮੰਤਵ ਕੀ ਹੈ। ਪਰ ਹੁਣ ਇਹ ਸਾਬਤ ਕਰਾਂਗੇ ਕਿ ਸਾਡੇ ਇਰਾਦੇ ਕੀ ਸਨ। ਇਸ ਗਲ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਸਾਡੇ ਲੋਕਾਂ ਨੂੰ ਅਸੈਂਬਲੀ ਦੇ ਉਹਨਾਂ ਆਦਮੀਆਂ ਨਾਲ ਜਿਹਨਾਂ ਨੂੰ ਮਾਮੂਲੀ ਸਟਾਂ ਲਗੀਆਂ ਜਾਂ ਕਿਸੇ ਦੂਜੇ ਵਿਅਕਤੀ ਨਾਲ ਜ਼ਾਤੀ ਦੁਸ਼ਮਣੀ ਨਹੀਂ ਹੈ। ਇਸ ਦੇ ਉਲਟ ਸਾਡੇ ਨੇੜੇ ਇਨਸਾਨੀ ਜ਼ਿੰਦਗੀ ਬੜੀ ਕੀਮਤੀ ਹੈ। ਅਸੀਂ ਕਿਸੇ ਆਦਮੀ ਨੂੰ ਨੁਕਸਾਨ ਪਹੁੰਚਾਣ ਦੀ ਥਾਂ ਉਸਦੀ ਸੇਵਾ ਕਰਨੀ ਪਸੰਦ ਕਰਾਂਗੇ। ਸ਼ਾਹੀ ਫੌਜਾਂ ਵਲੋਂ ਕਤਲ ਕਰਨਾ ਹੀ ਸਿਖਾਇਆ ਜਾਂਦਾ ਹੈ, ਪਰ ਅਸੀਂ ਇਨਸਾਨੀ ਜ਼ਿੰਦਗੀ ਦੀ ਕਦਰ ਕਰਦੇ ਹਾਂ, ਅਤੇ ਜਿਥੋਂ ਤਕ ਹੋ ਸਕੇ ਇਸ ਨੂੰ ਬਚਾਉਣ ਦੀ ਕੋਸ਼ਿਸ਼ ਕਰਦੇ ਹਾਂ।.. .........

ਦੋ ਬੰਬ ਡੈਸਕਾਂ ਅਤੇ ਬੈਂਚਾਂ ਦੇ ਸਾਹਮਣੇ ਥਾਂ ਸੁਟੇ ਗਏ ਅਤੇ ਇਹਨਾਂ ਦੇ ਫਟਣ ਵਾਲੀ ਥਾਂ ਤੋਂ ਦੋ ਫੁਟ ਦੇ ਫਾਸਲੇ ਤੇ ਸ਼ੰਕਰ ਰਾਓ ਅਤੇ ਸਰ ਜਾਰਜ ਸ਼ੁਸਤਰ ਖੜੇ ਸਨ ਜਿਹੜੇ ਜ਼ਖਮੀ ਹੋਏ ਹੀ ਨਹੀਂ। ਬੰਬ ਠੀਕ ਹੀ ਉਸ ਤਰ੍ਹਾਂ ਦੇ ਹੁੰਦੇ ਜਿਵੇਂ ਸਰਕਾਰ ਖ਼ਿਆਲ ਕਰ ਰਹੀ ਹੈ ਤਾਂ ਕਈ ਆਦਮੀਆਂ ਨੂੰ ਮੌਤ ਦੀ ਨੀਂਦ ਸੁਲਾ ਦਿੰਦੇ ਅਤੇ ਇਸ ਵਿਚ ਸਖ਼ਤ ਤਬਾਹਕੁਨ ਮਸਾਲਾ ਹੁੰਦਾ ਤਾਂ ਅਸੈਂਬਲੀ ਦੇ ਕਈ ਮੈਂਬਰ ਅਜ ਅਦਨ ਦੀ ਸੈਰ ਕਰ ਰਹੇ ਹੁੰਦੇ। ਅਸੀਂ ਜੇ ਚਾਹੁੰਦੇ ਤਾਂ ਪ੍ਰਸਿਧ ਆਦਮੀਆਂ ਤੇ ਬੰਬ ਸੁਟ ਸਕਦੇ ਸਾਂ। ਅਸੀਂ ਇਨਾਂ ਨਾਲ ਸਰ ਜਾਨ ਸਾਈਮਨ ਦੀ ਹੋਸ਼ ਠਿਕਾਣੇ ਲਿਆ ਸਕਦੇ ਸਾਂ, ਜਿਹਨਾਂ ਦੇ ਬਦਨਾਮ ਕਮਿਸ਼ਨ ਨੂੰ ਸਾਰੇ ਜ਼ੁਮੇਵਾਰ ਲੋਕ ਭੈੜੀਆਂ ਨਜ਼ਰਾਂ ਨਾਲ ਵੇਖਦੇ ਸਨ।

ਸਾਡੇ ਬੰਬਾਂ ਨੇ ਉਹੀ ਕੁਝ ਕੀਤਾ ਜਿਸ ਲਈ ਉਹ ਬਣਾਏ ਸਨ। ਇਸ ਤੇ ਕੋਈ ਹੈਰਾਨੀ ਵਾਲੀ ਗੱਲ ਹੈ ਤਾਂ ਉਹ ਇਹ ਹੈ ਕਿ ਬੰਬ ਅਜਿਹੀ ਥਾਂ ਸੁਟੇ ਜਿਥੇ ਕਿ ਉਹ ਜ਼ਿਆਦਾ ਨੁਕਸਾਨ ਨਾ ਪਹੁੰਚਾ ਸਕਣ। ਇਸ ਤੋਂ ਪਿਛੋਂ ਅਸੀਂ ਅਪਣੇ ਕੀਤੇ ਦੀ ਸਜ਼ਾ ਭੁਗਤਣ ਲਈ ਆਪਣੇ ਆਪ ਨੂੰ ਤੁਹਾਡੇ ਸਾਹਮਣੇ ਪੇਸ਼ ਕੀਤਾ ਤਾਂ ਜੋ ਆਦਮਖੋਰ ਇਹ ਜਾਣ ਲੈਣ ਕਿ ਇਨਸਾਨਾਂ ਨੂੰ ਕੁਚਲਣ ਨਾਲ ਜਜ਼ਬਾਤ ਨਹੀਂ ਕੁਚਲੇ ਜਾ ਸਕਦੇ। ਦੋ ਵਿਅਕਤੀਆਂ ਦੇ ਕੁਚਲਨ ਨਾਲ ਕੌਮ ਨਹੀਂ ਕੁਚਲੀ ਜਾ ਸਕਦੀ।

### ਇਨਕਲਾਬ ਤੋਂ ਮੰਤਵ:

ਇਨਕਲਾਬ ਲਈ ਇਹ ਜ਼ਰੂਰੀ ਨਹੀਂ ਕਿ ਉਸ ਨੂੰ ਖ਼ੂਨ ਨਾਲ ਰੰਗਿਆ ਜਾਵੇ, ਨਾ ਹੀ ਇਸ ਵਿਚ ਵਿਅਕਤੀਗਤ ਕਤਲ ਦੀ ਗੁੰਜਾਇਸ਼ ਹੈ।

ਇਨਕਲਾਬ ਤੋਂ ਸਾਡਾ ਮੰਤਵ ਸਿਰਫ ਇਹ ਹੈ ਕਿ ਮੌਜੂਦਾ ਨਜ਼ਾਮ, ਜਿਹੜਾ ਕਿ ਸਰਾਸਰ ਬੇ ਇਨਸਾਫੀ ਤੇ ਅਧਾਰਤ ਹੈ, ਨੂੰ ਤਬਦੀਲ ਕਰ ਦਿਤਾ ਜਾਵੇ। ਲੁਟ ਖਸੁਟ ਖ਼ਤਮ ਕਰ ਦਿਤੀ ਜਾਵੇ ਅਤੇ ਕਾਸ਼ਤਕਾਰ ਮਜ਼ਦੂਰ ਭੁਖੇ ਨਾ ਮਰਨ।

ਵੱਡੀਆਂ ਵੱਡੀਆਂ ਇਮਾਰਤਾਂ ਉਸਾਰਣ ਵਾਲੇ ਮਜ਼ਦੂਰ ਅਤੇ ਕਾਰੀਗਰਾਂ ਨੂੰ ਸੌਣ ਲਈ ਥਾਂ ਨਾ ਮਿਲੇ, ਸਾਰੀ ਦੁਨੀਆਂ ਲਈ ਖ਼ੁਰਾਕ ਪੈਦਾ ਕਰਨ ਵਾਲੇ ਕਿਸਾਨਾਂ ਨੂੰ ਰਜਵੀਂ ਰੋਟੀ ਨਾ ਮਿਲੇ—ਇਹ ਗੱਲਾਂ ਹੁਣ ਬਹੁਤਾ ਚਿਰ ਨਹੀਂ ਰਹਿ ਸਕਦੀਆਂ।"

ਅਗੇ ਜਾ ਕੇ ਸਭਿਅਤਾ ਨੂੰ ਬਚਾਉਣ ਲਈ ਭਾਰੀ ਤਬਦੀਲੀ ਉਤੇ ਜ਼ੋਰ ਦਿੰਦੇ ਹਨ ਤਾਂ ਕਿ ਇਨਸਾਨ ਦੀ

ਇਨਸਾਨ ਹੱਥੋਂ ਅਤੇ ਕੌਮ ਦੀ ਕੌਮ ਹੱਥੋਂ ਲੁਟ ਖਸੁਟ ਬੰਦ ਹੋ ਸਕੇ। ਸੁਸਾਇਟੀ ਦੇ ਪ੍ਰਬੰਧ ਵਿਚ ਹਰ ਤਰ੍ਹਾਂ ਦੇ ਵਿਤਕਰੇ ਖਤਮ ਹੋਣ ਇਸੇ ਗਾਂਡੀ ਰਾਹ ਵਾਸਤੇ ਚੇਤਾਵਨੀ ਦਿਤੀ ਉਹਨਾਂ ਕਿਹਾ :

"ਜੇ ਇਸ ਚੇਤਾਵਨੀ ਨੂੰ ਹੋਸ਼ ਹਵਾਸ਼ ਨਾਲ ਨਾ ਸੁਣਿਆ ਗਿਅ ਅਤੇ ਮੌਜੂਦਾ ਜਾਬਰ ਰਾਜ ਨੂੰ ਨਾ ਬਦਲਿਆ ਗਿਆ ਤਾਂ ਇਨਕਲਾਬ ਆਖਰਕਾਰ ਆਪਣਾ ਰਾਹ ਪਧਰਾ ਕਰੇਗਾ। ਇਸ ਲਈ ਅਸੀਂ ਹਰ ਕਿਸਮ ਦੀ ਕੁਰਬਾਨੀ ਕਰਾਂਗੇ। ਇਨਕਲਾਬ ਦੀ ਕੁਰਬਾਨਗਾਹ ਤੇ ਅਸੀਂ ਆਪਣੀ ਜਵਾਨੀ ਨੂੰ ਕੁਰਬਾਨ ਕਰਨ ਲਈ ਲਿਆਏ ਹਾਂ ਕਿਉਂਕਿ ਇਸ ਸਭ ਤੋਂ ਵੱਡੇ ਤੇ ਸ਼ਾਨ ਵਾਲੇ ਮੰਤਵ ਦੇ ਤੁਲ ਹੋਰ ਕੋਈ ਕੁਰਬਾਨੀ ਨਹੀਂ ਹੋ ਸਕਦੀ। ਅਸੀਂ ਤਸੱਲੀ ਨਾਲ ਇਨਕਲਾਬ ਦੀ ਉਡੀਕ ਵਿਚ ਹਾਂ।"

ਭਗਤ ਸਿੰਘ ਹੋਰਾਂ ਆਜ਼ਾਦੀ ਅਮਨ, ਖੁਸ਼ਹਾਲੀ ਦੇ ਸੁਪਨੇ ਲਏ ਸਨ। ਸਿਧਾਂਤਕ ਤੌਰ ਤੇ ਉਹ ਇਨਸਾਨ ਦੀ ਜ਼ਿੰਦਗੀ ਨੂੰ ਬਹੁਤ ਕੀਮਤੀ ਅਤੇ ਪਵਿੱਤਰ ਸ਼ੈ ਸਮਝਦੇ ਸਨ। ਅਸੈਂਬਲੀ ਹਾਲ ਵਿਚ ਬੰਬ ਸੁਟਣ ਪਿਛੋਂ ਜੋ ਇਸ਼ਤਿਹਾਰ ਸੁਟੇ ਗਏ ਉਹਨਾਂ ਵਿਚ ਲਿਖਿਆ ਗਿਆ ਸੀ।

......"ਸਰਕਾਰ ਵੀ ਸਮਝ ਲਵੇ ਕਿ ਨਿਹੱਥੀ ਭਾਰਤੀ ਜਨਤਾ ਵੱਲੋਂ ਪਬਲਿਕ ਸੇਫਟੀ ਬਿੱਲ, ਟਰੇਡ ਡਿਸਪੀਊਟਸ ਬਿੱਲ ਅਤੇ ਲਾਲਾ ਲਾਜਪਤਰਾਏ ਦੀ ਬੇਰਹਿਮ ਹਤਿਆ ਵਿਰੁਧ ਰੋਸ ਪ੍ਰਗਟ ਕਰਦੇ ਹੋਏ ਅਸੀਂ ਉਸ ਸਬਕ ਉਤੇ ਜ਼ੋਰ ਦੇਣਾ ਚਾਹੁੰਦੇ ਹਾਂ ਜਿਸ ਨੂੰ ਇਤਿਹਾਸ ਕਈ ਵਾਰ ਦੁਹਰਾਉਂਦਾ ਹੈ ਕਿ ਵਿਅਕਤੀ ਨੂੰ ਕਤਲ ਕਰਨਾ ਸੌਖਾ ਹੈ ਪਰ ਤੁਸੀਂ ਵਿਚਾਰਾਂ ਨੂੰ ਕਤਲ ਨਹੀਂ ਕਰ ਸਕਦੇ। ਵੱਡੇ ਵੱਡੇ ਸਾਮਰਾਜ ਤਬਾਹ ਹੋ ਗਏ ਜਦ ਕਿ ਵਿਚਾਰ ਜਿਉਂਦੇ ਰਹੇ। (ਫਰਾਂਸ) ਬਰ੍ਹਬਾਂ ਅਤੇ ਰੂਸ ਦੇ ਜ਼ਾਰ ਖ਼ਤਮ ਹੋ ਗਏ ਪਰ ਇਨਕਲਾਬੀ ਜਿਤ ਪ੍ਰਾਪਤ ਕਰਕੇ ਅਗੇ ਵਧ ਗਏ।

ਅਸੀਂ ਮਨੁੱਖੀ ਜ਼ਿੰਦਗੀ ਨੂੰ ਬਹੁਤ ਪਵਿੱਤਰ ਸਮਝਦੇ ਹਾਂ, ਅਸੀਂ ਅਜਿਹੇ ਸੁਨਹਿਰੀ ਭਵਿੱਖ ਦਾ ਸੁਪਨਾ ਦੇਖਦੇ ਹਾਂ, ਜਿਸ ਵਿਚ ਮਨੁਖ ਪੂਰਨ ਅਮਨ ਅਤੇ ਪੂਰਨ ਸੁਤੰਤਰਤਾ ਮਾਣ ਰਿਹਾ ਹੋਵੇ। ਇਸ ਕਰਕੇ ਸਾਨੂੰ ਦੁਖ ਹੁੰਦਾ ਹੈ ਕਿ ਸਾਨੂੰ ਮਨੁਖ ਦਾ ਖ਼ੂਨ ਵਹਾਉਣ ਲਈ ਮਜਬੂਰ ਕੀਤਾ ਗਿਆ ਹੈ, ਪਰ ਮਨੁਖ ਹਥੋਂ ਮਨੁਖ ਦੀ ਲੁਟ-ਖਸੁਟ ਨੂੰ ਅਸੰਭਵ ਬਣਾ ਕੇ ਸਾਰਿਆਂ ਲਈ ਆਜ਼ਾਦੀ ਲਿਆਉਣ ਵਾਲੇ ਮਹਾਨ ਇਨਕਲਾਬ ਦੀ ਵੇਦੀ ਉਤੇ ਕੁਝ ਵਿਅਕਤੀਆਂ ਦਾ ਬਲੀਦਾਨ ਹੋਣਾ ਅਵਸ਼ਕ ਹੈ।"

ਦਿਲੀ ਦੀ ਅਦਾਲਤ ਸਾਹਮਣੇ ਅਪਣੇ ਬਿਆਨ ਵਿਚ ਭਗਤ ਸਿੰਘ ਹੋਰਾਂ ਦੁਹਰਾਇਆ ਸੀ—

"ਕੇਂਦਰੀ ਕਾਨੂੰਨ ਘਾੜਨੀ ਕੌਂਸਲ ਦੇ ਦੋਹਾਂ ਹਾਊਸਾਂ ਦੇ ਸਾਂਝੇ ਸਮਾਗਮ ਵਿਚ ਤਕਰੀਰ ਕਰਦਿਆਂ ਲਾਰਡ ਇਰਵਨ ਨੇ ਕਿਹਾ ਸੀ ਕਿ ਇਹ ਹਮਲਾ ਕਿਸੇ ਵਿਅਕਤੀ ਤੇ ਨਹੀਂ ਕੀਤਾ ਗਿਆ ਸੀ ਬਲਕਿ ਅਦਾਰੇ ਤੇ ਕੀਤਾ ਗਿਆ ਸੀ। ਅਸੀਂ ਸਵੀਕਾਰਦੇ ਹਾਂ ਕਿ ਵਾਕਿਆਂ ਦੀ ਅਸਲੀ ਅਹਿਮੀਅਤ ਦਾ ਅੰਦਾਜ਼ਾ ਸਹੀ ਤੌਰ ਤੇ ਕੀਤਾ ਗਿਆ ਹੈ। ਇਨਸਾਨੀਅਤ ਵਰਤਣ ਦੇ ਨਾਲ ਨਾਲ ਅਸੀਂ ਮੁਹੱਬਤ ਮਾਨ ਵਿਚ ਵੀ ਕਿਸੇ ਨਾਲੋਂ ਘਟ ਨਹੀਂ ਹਾਂ। ਸਾਡੇ ਦਿਲ ਵਿਚ ਕਿਸੇ ਲਈ ਵੀ ਕੋਈ ਮਾੜੀ ਗੱਲ ਨਹੀਂ। ਸਾਡੇ ਦਿਲ ਵਿਚ ਸਾਰੇ ਇਨਸਾਨਾਂ ਲਈ ਇਕੋ ਜਿਹਾ ਪਿਆਰ ਹੈ। ਅਸੀਂ ਵਹਿਸ਼ੀਆਨਾਂ ਵਾਰਦਾਤਾਂ ਦੇ ਹਾਮੀ ਬਣ ਕੇ ਦੇਸ਼ ਲਈ ਹਾਨੀ ਕਾਰਕ ਨਹੀਂ ਬਣਨਾ ਚਾਹੁੰਦੇ, ਜਿਵੇਂ ਕਿ ਖੁਦਸਾਖਤਾ ਬਾਲਸ਼ਵਿਕ ਦੀਵਾਨ ਚਮਨ ਲਾਲ ਨੇ ਸਾਨੂੰ ਪ੍ਰਗਟ ਕੀਤਾ। ਨਾਂ ਹੀ ਅਸੀਂ ਦੀਵਾਨੇ ਹਾਂ ਜਿਵੇਂ ਕਿ ਲਾਹੌਰ ਦੇ ਅਖ਼ਬਾਰ ਟ੍ਰੀਬਊਨ ਨੇ ਸਾਡੇ ਸਬੰਧੀ ਯਕੀਨ ਕਰ ਲਿਆ ਹੈ।

ਸਾਡਾ ਦਾਅਵਾ ਸਿਰਫ ਇਹ ਹੈ ਕਿ ਅਸੀਂ ਦੇਸ਼ ਦੇ ਇਤਿਹਾਸਕ ਹਾਲਾਤ ਅਤੇ ਇਨਸਾਨ ਦੇ ਜਜ਼ਬਿਆਂ ਤੇ ਸੰਜੀਦਗੀ ਨਾਲ ਗੌਰ ਕਰਨ ਵਾਲੇ ਹਾਂ। ਸਾਡਾ ਇਰਾਦਾ ਇਸ਼ ਇਸ ਅਦਾਰੇ ਦੇ ਵਿਰੁਧ ਅਪਣੀ ਤੌਰ ਤੇ ਪ੍ਰੋਟੈਸਟ ਕਰਨਾ ਸੀ।"

ਉਹਨਾਂ ਦੀ ਇਕ ਹੋਰ ਲਿਖਤ ਵਿਚ ਇਸ ਤਰ੍ਹਾਂ ਲਿਖਿਆ ਹੈ—

"ਇਨਕਲਾਬ ਸਿਰਫ ਬੰਬਾਂ ਅਤੇ ਪਸ਼ਤੌਲਾਂ ਨਾਲ ਹੀ ਅਕੀਦਤ ਨਹੀਂ ਰਖਦਾ, ਬਲਕਿ ਇਹ ਬੰਬ ਤੇ ਪਸ਼ਤੌਲਾਂ ਤਾਂ ਕਦੀ-ਕਦਾਈਂ ਇਸ ਇਨਕਲਾਬ ਦੇ ਵੱਖ ਵੱਖ ਮਰਹਲਿਆਂ

ਦੀ ਪੂਰਤੀ ਲਈ ਇਕ ਸਾਧਨ ਬਣ ਜਾਂਦੇ ਹਨ। ਪਰ ਮੁਕੰਮਲ ਇਨਕਲਾਬ ਨਹੀਂ ਕਹਿਲਾ ਸਕਦੇ।" (ਮਾਡਰਨ ਰੀਵੀਯੂ ਕਲਕਤਾ ਦੇ ਨਾਮ ਖਤ)

ਭਗਤ ਸਿੰਘ ਅਤੇ ਬਟੁਕੇਸ਼ਵਰ ਦੱਤ ਨੇ ਦੂਜੀ ਸਰਬ ਪੰਜਾਬੀ ਵਿਦਿਆਰਥੀ ਕਾਨਫਰੰਸ ਲਈ ਜੇਲ 'ਚੋਂ ਜੋ ਸੰਦੇਸ਼ ਭੇਜਿਆ ਉਸ ਵਿਚ ਉਹਨਾਂ ਨੌਜੁਆਨਾਂ ਨੂੰ ਲਿਖਿਆ—

"ਅਸੀਂ ਨੌਜੁਆਨਾਂ ਨੂੰ ਇਹ ਸਲਾਹ ਨਹੀਂ ਦੇ ਸਕਦੇ ਕਿ ਉਹ ਬੰਬ ਅਤੇ ਪਸਤੌਲ ਸੰਭਾਲਣ। ਵਿਦਿਆਰਥੀਆਂ ਦੇ ਕਰਨ ਲਈ ਵਡੇਰੇ ਕੰਮ ਹਨ। ਆਉਂਦੇ ਲਾਹੌਰ ਸਮਾਗਮ ਵਿਚ ਕਾਂਗਰਸ ਦੇਸ਼ ਦੀ ਸੁਤੰਤਰਤਾ ਲਈ ਤਕੜੀ ਜਦੋ-ਜਹਿਦ ਦਾ ਐਲਾਨ ਕਰ ਰਹੀ ਹੈ। ਕੌਮੀ ਇਤਿਹਾਸ ਦੇ ਇਸ ਨਾਜ਼ੁਕ ਪੜਾਅ ਤੇ ਨੌਜੁਵਾਨ ਵਰਗ ਦੇ ਸਿਰ ਇਕ ਵਡੀ ਜ਼ਿਮੇਵਾਰੀ ਹੋਵੇਗੀ। ਹੋਰ ਸਭ ਤੋਂ ਜ਼ਿਆਦਾ ਵਿਦਿਆ-ਰਥੀ ਆਜ਼ਾਦੀ ਦੀ ਲੜਾਈ ਦੀਆਂ ਮੂਹਰਲੀਆਂ ਕਰਾਰਾਂ ਵਿਚ ਲੜਦੇ ਹੋਏ ਸ਼ਹੀਦ ਹੋਏ ਹਨ। ਕੀ ਭਾਰਤੀ ਨੌਜਵਾਨ ਇਸ ਇਮਤਿਹਾਨ ਦੀ ਘੜੀ ਉਹੀ ਗੰਭੀਰ ਇਰਾਦਾ ਵਿਖਾਉਣ ਤੋਂ ਝਿਜਕਣਗੇ ?

ਅਪਣੇ 2 ਫਰਵਰੀ 1931 ਦੇ ਜੇਲ ਚੋਂ ਭੇਜੇ ਇਕ ਸੰਦੇਸ਼ ਵਿਚ ਭਗਤ ਸਿੰਘ ਨੇ ਲਿਖਿਆ ਕਿ

"ਇਹ ਗੱਲ ਪ੍ਰਸਿਧ ਹੈ ਕਿ ਮੈਂ ਦਹਿਸ਼ਤ-ਪਸੰਦ ਰਿਹਾ ਹਾਂ ਪਰ ਮੈਂ ਦਹਿਸ਼ਤ-ਪਸੰਦ ਨਹੀਂ ਹਾਂ। ਮੈਂ ਇਕ ਇਨਕਲਾਬੀ ਹਾਂ ਜਿਸਦੇ ਕੁਝ ਨਿਸਚਿਤ ਵਿਚਾਰ ਅਤੇ ਆਦਰਸ਼ ਹਨ ਅਤੇ ਜਿਸਦੇ ਸਾਹਮਣੇ ਇਕ ਲੰਬਾ ਪ੍ਰੋਗਰਾਮ ਹੈ। ... ... ... ...

ਮੇਰਾ ਇਹ ਪਕਾ ਵਿਸ਼ਵਾਸ ਹੈ ਕਿ ਅਸੀ ਬੰਬਾਂ ਅਤੇ ਪਸਤੌਲਾਂ ਨਾਲ ਲਾਭ ਪ੍ਰਾਪਤ ਨਹੀਂ ਕਰ ਸਕਾਂਗੇ। ਇਹ ਗੱਲ ਹਿੰਦੁਸਤਾਨ ਸੋਸ਼ਲਿਸਟ ਰੀਪਬਲੀਕਨ ਆਰਮੀ ਦੇ ਇਤਿਹਾਸ ਤੋਂ ਸਪਸ਼ਟ ਹੈ। ਨਿਰਾ ਬੰਬ ਸੁਟਣਾ ਨਾ ਸਿਰਫ ਬੇਫਾਇਦਾ ਹੈ ਸਗੋਂ ਕਈ ਵਾਰ ਨੁਕਸਾਨਦੇਹ ਵੀ ਹੈ। ਇਸ ਦੀ ਜ਼ਰੂਰਤ ਕਿਸੇ ਖਾਸ ਹਾਲਤ ਵਿਚ ਪੈ ਸਕਦੀ ਹੈ।"

ਭਗਤ ਸਿੰਘ ਤੇ ਸਾਥੀਆਂ ਨੇ ਸ਼ਹਾਦਤਾਂ ਅਪਣੇ ਆਦਰਸ਼ ਲਈ ਪਾਈਆਂ। ਉਹਨਾਂ ਦੇ ਦਿਲ ਵਿਚ ਚਾਓ ਸੀ ਸ਼ਹੀਦੀ ਪਾਉਣ ਦਾ ਹਸ ਹਸ ਸ਼ਾਣ ਨਾਲ ਮਰਨ ਤਾ ਕਿ ਉਹ ਅਪਣੇ ਜੀਵਣ ਦਾ ਵੱਧ ਤੋਂ ਵੱਧ ਮੁਲ ਪਾ ਸਕਣ। ਭਗਤ ਸਿੰਘ ਦੀ ਇਕ ਰੀਝ ਇਹ ਵੀ ਸੀ

"ਇਸ ਦੇ ਬਾਵਜੂਦ ਮੇਰੀ ਇਹ ਚਾਹ ਹੈ ਕਿ ਸਾਡੀ ਰਿਹਾਈ ਦੀ ਮੰਗ ਸਾਂਝੀ ਅਤੇ ਆਲਮਗੀਰ ਹੋਵੇ ਅਤੇ ਇਸ ਦੇ ਨਾਲ ਹੀ ਸਾਡੀ ਇਹ ਚਾਹ ਹੈ ਕਿ ਜਦੋਂ ਇਹ ਤਹਿਰੀਕ ਆਪਣੀਆਂ ਇੰਤਹਾਈ ਬੁਲੰਦੀਆਂ ਤੇ ਪਹੁੰਚੀ ਹੋਵੇ ਤਾਂ ਐਨ ਉਸ ਸਮੇਂ ਸਾਨੂੰ ਫਾਂਸੀ ਤੇ ਟੰਗ ਦਿਤਾ ਜਾਵੇ"

(ਸੁਖਦੇਵ ਦੇ ਨਾਂ ਭਗਤ ਸਿੰਘ ਦਾ ਖਤ) ਇਸੇ ਖਤ ਵਿਚ ਪਹਿਲਾਂ ਲਿਖਿਆ ਹੈ ਕਿ

"ਸਾਡਾ ਮੁਸੀਬਤਾਂ ਬਰਦਾਸ਼ਤ ਕਰਨਾ ਫਲ ਆਇਆ। ਸਾਰੇ ਦੇਸ਼ ਵਿਚ ਇਕ ਵਿਸ਼ਾਲ ਲਹਿਰ ਸ਼ੁਰੂ ਹੋ ਗਈ। ਅਸੀਂ ਅਪਣੇ ਮੰਤਵ ਵਿਚ ਸਫਲ ਹੋਏ। ਇਸ ਕਿਸਮ ਦੀ ਜਦੋ ਜਹਿਦ ਵਿਚ ਮਰਨਾ ਇਕ ਸ਼ਾਨਦਾਰ ਮੌਤ ਹੈ। ਇਸ ਤੋਂ ਇਲਾਵਾ ਜਿੰਨਾ ਲੋਕਾਂ ਨੂੰ ਇਹ ਯਕੀਨ ਹੈ ਕਿ ਇਹਨਾਂ ਨੂੰ ਮੌਤ ਦੀ ਸਜ਼ਾ ਦਿਤੀ ਜਾਵੇਗੀ ਉਹਨਾਂ ਨੂੰ ਬੜੇ ਸਬਰ ਨਾਲ ਇਸ ਦਿਨ ਦੀ ਉਡੀਕ ਕਰਨੀ ਚਾਹੀਦੀ ਹੈ। ਜਦੋਂ ਇਹ ਸਜ਼ਾ ਸੁਣਾਈ ਜਾਵੇਗੀ ਅਤੇ ਇਸ ਤੋਂ ਪਿਛੋਂ ਫਾਂਸੀ ਦਿਤੀ ਜਾਵੇਗੀ। ਇਹ ਮੌਤ ਵੀ ਬੜੀ ਖੂਬਸੂਰਤ ਹੋਵੇਗੀ।"

ਭਗਤ ਸਿੰਘ ਹੋਰਾਂ ਆਪਣੀ ਜ਼ਿੰਦਗੀ ਨੂੰ ਕਦੇ ਵੀ ਅਸੂਲਾਂ ਤੇ ਤਰਜੀਹ ਨਹੀਂ ਦਿਤੀ। ਜਦੋਂ ਉਹਨਾਂ ਦੇ ਪਿਤਾ ਜੀ ਨੇ ਸਪੈਸ਼ਲ ਟ੍ਰਿਬਿਊਨਲ ਅਗੇ ਸਫਾਈ ਲਈ ਦਰਖਾਸਤ ਦਿਤੀ ਤਾਂ ਭਗਤ ਸਿੰਘ ਨੇ ਇਸ ਖਬਰ ਨੂੰ ਬਹੁਤ ਦੁਖਦਾਈ ਮੰਨਦੇ ਹੋਏ ਬਹੁਤ ਸਖਤ ਲਫਜ਼ਾ ਵਿਚ ਅਪਣੇ ਪਿਤਾ ਨੂੰ ਚਿਠੀ ਲਿਖੀ ਅਤੇ ਲਿਖਿਆ ਪਿਤਾ ਜੀ ਦੇ ਇਸ ਕੰਮ ਨਾਲ ਉਸ ਦੀ ਸਾਰੀ ਸ਼ਾਂਤੀ ਜਾਂਦੀ ਰਹੀ ਹੈ।

ਉਸਨੇ ਅਪ੍ਣੀ ਚਿਠੀ ਵਿਚ ਇਕ ਥਾਂ ਲਿਖਿਆ

"ਮੇਰੀ ਜ਼ਿੰਦਗੀ ਏਨੀ ਕੀਮਤੀ ਨਹੀਂ ਹੈ ਜਿੰਨੀ ਤੁਸੀ ਖਿਆਲ ਕਰਦੇ ਹੋ। ਘਟ ਤੋਂ ਘਟ ਮੇਰੇ ਲਈ ਏਨੀ ਕੀਮਤੀ ਨਹੀਂ ਕਿ ਇਸ ਨੂੰ ਅਸੂਲਾਂ ਦੀ ਕੁਰਬਾਨੀ ਕਰਨ ਦੀ ਕੀਮਤ ਤੇ ਬਚਾਇਆ ਜਾਵੇ। ਮੇਰੇ ਹੋਰ ਸਾਥੀ ਵੀ ਹਨ ਜਿਨਾਂ ਦੇ ਮੁਕਦਮੇਂ ਏਨੇ ਸੰਗੀਨ ਹਨ ਜਿੰਨਾਕਿ ਮੇਰਾ ਮੁਕਦਮਾ। ਅਸੀਂ ਇਕ ਸਾਂਝੀ ਪਾਲਸੀ ਅਪਨਾਈ ਹੈ ਅਤੇ ਇਸ ਪਾਲਸੀ ਤੇ ਅਸੀਂ ਆਖਰੀ ਸਮੇਂ ਤਕ ਡਟੇ ਰਹਾਂਗੇ। ਸਾਨੂੰ ਇਸ ਗਲ ਦੀ ਕੋਈ ਪ੍ਰਵਾਹ ਨਹੀਂ ਕਿ ਸਾਨੂੰ ਵਿਅਕਤੀਗਤ ਤੌਰ ਤੇ ਕਿੰਨੀ ਕੀਮਤ ਇਸ ਗਲ ਦੀ ਅਜ ਤਾਰਨੀ ਪਵੇ।

ਪਿਤਾ ਜੀ ਮੈਂ ਬਹੁਤ ਦੁਖ ਮਹਿਸੂਸ ਕਰ ਰਿਹਾ ਹਾਂ। ਮੈਨੂੰ ਡਰ ਹੈ ਕਿ ਕਿਤੇ ਤੁਹਾਡੇ ਤੇ ਇਹ ਨੁਕਤਾਚੀਨੀ ਕਰਦੇ ਹੋਏ ਜਾਂ ਇਸ ਤੋਂ ਵੱਧਕੇ ਤੁਹਾਡੇ ਇਸ ਕਦਮ ਦੀ ਨਖੇਧੀ ਕਰਦੇ ਹੋਏ ਮੈਂ ਤਹਿਜ਼ੀਬ ਦੇ ਦਾਇਰੇ ਤੋਂ ਬਾਹਰ ਨਾ ਨਿਕਲ ਜਾਵਾਂ ਅਤੇ ਮੇਰੇ ਲਫਜ਼ ਜ਼ਿਆਦਾ ਸਖਤ ਹੋ ਜਾਣ ਪਰ ਮੈਂ ਸਾਫ ਲਫਜ਼ਾਂ ਵਿਚ ਅਪਣੀ ਗਲ ਕਹਾਂਗਾ। ਜੇ ਕੋਈ ਹੋਰ ਸ਼ਖਸ ਮੇਰੇ ਨਾਲ ਅਜਿਹਾ ਸਲੂਕ ਕਰਦਾ ਤਾਂ ਮੈਂ ਇਸ ਨੂੰ ਗਦਾਰੀ ਤੋਂ ਘਟ ਖਿਆਲ ਨਾ ਕਰਦਾ। ਪਰ ਤੁਹਾਡੀ ਹਾਲਤ ਵਿਚ ਏਨਾ ਹੀ ਕਹਾਂਗਾ ਕਿ ਇਹ ਇਕ ਕਮਜ਼ੋਰੀ ਹੈ, ਬਦਤਰੀਨ ਕਿਸਮ ਦੀ ਕਮਜ਼ੋਰੀ।"

ਰਹਿੰਦੀ ਦੁਨੀਆਂ ਤਕ ਇਸ ਇਨਕਲਾਬ ਦੇ ਰਾਹੀ ਦਾ ਮਹਾਨ ਤਿਆਗ ਅਤੇ ਬਲੀਦਾਨ ਨੌਜੁਆਨਾਂ ਨੂੰ ਦੇਸ਼ ਭਗਤੀ ਦੀ ਪ੍ਰੇਰਣਾ ਦਿੰਦਾ ਰਹੇਗਾ।

ਕਹਾਣੀ :

# ਬਦਲਦਾ ਦ੍ਰਿਸ਼ਟੀਕੋਣ

—ਕੇ. ਐਲ. ਗਰਗ

ਦੀਵਾਨ ਮੁਰਾਰੀ ਲਾਲ ਆਪਣੇ ਸਭ ਤੋਂ ਵੱਡੇ ਮੁੰਡੇ ਨੂੰ ਸਾਡੇ ਸ਼ਹਿਰ ਵਿਆਹੁਣ ਆ ਰਿਹਾ ਸੀ। ਦੀਵਾਨ ਦਾ ਤੇ ਸਾਡਾ ਪਿੱਛਾ ਇਕੋ ਪਿੰਡ ਦਾ ਸੀ ਅਤੇ ਉਹ ਸਾਡਾ ਦੂਰੋਂ ਨੇੜਿਉਂ ਦਾ ਰਿਸ਼ਤੇਦਾਰ ਵੀ ਲੱਗਦਾ ਸੀ। ਇਕ ਦਿਨ ਜਦੋਂ ਮੈਂ ਕਿਤਾਬਾਂ ਦਾ ਝੋਲਾ ਚੁੱਕੀ ਸਕੂਲੋਂ ਮੁੜਿਆ ਤਾਂ ਪਿਤਾ ਜੀ ਦੁਪਹਿਰ ਦੀ ਰੋਟੀ ਖਾਣ ਆਏ ਮਾਂ ਨੂੰ ਬੜੇ ਜੋਸ਼ ਨਾਲ ਦੱਸ ਰਹੇ ਸਨ, "ਮੁਰਾਰੀ ਦਾ ਤੇ ਮੇਰਾ ਪਿਉ ਸਕੇ ਭਰਾਵਾਂ ਨਾਲੋਂ ਵੱਧ ਰਹਿੰਦੇ ਸਨ, ਹੁੱਕੇ ਦੀ ਇਕੋ ਨੜੀ ਨਾਲ ਤਮਾਖੂ ਪੀਂਦੇ ਸਨ। ਕੀ ਹੋਇਆ ਜੇ ਹੁਣ ਉਹ ਦੀਵਾਨ ਬਣ ਗਿਐ ਤੇ ਮੇਰੇ ਘਰ ਭੰਗ ਭੁਜਦੀ ਐ। ਮੈਥੋਂ ਟਕਾ ਉਧਾਰ ਲੈ ਕੇ ਮਹੀਨਾ ਮਹੀਨਾ ਨਹੀਂ ਮੋੜਦਾ ਸੀ। ਵਿਆਹ 'ਚ ਬਲਾਊਗਾ ਈ ਨਾ ਇਥੇ ਆ ਕੇ। ਫਿਰ ਮੇਰੀ ਤੇ ਮੇਰੇ ਨਿਆਣਿਆਂ ਦੀ ਤੂੰ ਸ਼ਾਹਾਂ ਦੇ ਵਿਆਹ 'ਚ ਟੌਹਰ ਵੇਖੀਂ।" ਇਹ ਕਹਿ ਕੇ ਪਿਤਾ ਜੀ ਨੇ ਦਿਉਂ ਛਾਤੀ ਤੇ ਹੱਥ ਮਾਰਿਆ ਜਿਵੇਂ ਉਹ ਸਾਰਾ ਰੋਹਬ ਮਾਂ ਤੇ ਅੱਜ ਹੀ ਪਾ ਦੇਣਾ ਚਾਹੁੰਦੇ ਹੋਣ! "ਕਮਲੀਏ, ਤੈਨੂੰ ਤਾਂ ਪਤਾ ਈ ਨੀ, ਮੇਰੇ ਰਿਸ਼ਤੇਦਾਰ ਕਿੱਡੀ ਸ਼ਾਨ, ਰੁਤਬਿਆਂ ਵਾਲੇ ਨੇ। ਖ਼ਾਨਦਾਨੀ ਆਦਮੀ ਆਂ ਅਸੀਂ ਐਵੇਂ ਫੜ੍ਹ ਕੇ ਲਿਆਂਦੇ ਉੱਲੂ ਬਟੇਰ ਨਹੀਂ।" ਪਿਤਾ ਜੀ ਨੇ ਅੱਖਾਂ ਮਟਕਾਂਉਂਦੇ ਹੋਏ ਫਿਰ ਕਿਹਾ।

ਪਿਤਾ ਜੀ ਦੇ ਭਾਸ਼ਣ ਦਾ ਮਾਂ ਤੇ ਕੀ ਅਸਰ ਹੋਇਆ ਇਹ ਤਾਂ ਮੈਂ ਕੁਝ ਨਹੀਂ ਕਹਿ ਸਕਦਾ, ਪਰ ਸਾਨੂੰ ਸਾਰੇ ਨਿਆਣਿਆਂ ਨੂੰ ਤਾਂ ਜਿਵੇਂ ਚਾਅ ਚੜ ਗਿਆ ਹੋਵੇ। ਸ਼ਾਹਾਂ ਦੀ ਬਾਰਾਤ ਵਿਚ ਰੋਟੀ ਖਾਣਾ ਕਿੱਡੀ ਸ਼ਾਨ ਦੀ ਗੱਲ ਹੁੰਦੀ ਐ। ਦੂਣਾ ਸੁਆਦ ਅਤੇ ਟੌਹਰ ਵੱਖਰੀ! ਪਰੋਸੀਆਂ ਜਾਣ ਵਾਲੀਆਂ ਚੀਜ਼ਾਂ ਦੀ ਕਲਪਨਾ ਕਰਕੇ ਹੀ ਸਾਡੇ ਮੂੰਹ ਚੋਂ ਲਾਰਾਂ ਛੁੱਟਣ ਲੱਗ ਪੈਂਦੀਆਂ!

"ਸੁਣਿਐ ਬਈ ਸ਼ਾਹਾਂ ਦੀ ਕੁੰਤੀ ਦਾ ਵਿਆਹ ਐ।" ਸਾਡੀ ਇਕ ਗੁਆਂਢਣ ਨੇ ਇਕ ਦਿਨ ਮੇਰੀ ਮਾਂ ਨੂੰ ਪੁਛਿਆ। "ਲੈ ਸਾਡੇ ਈ ਤਾਂ ਰਿਸ਼ਤੇਦਾਰ ਨੇ ਢੁਕਣੇ" ਮਾਂ ਨੇ ਤੜਾਕ ਦੇਣੇ ਉੱਤਰ ਦਿੱਤਾ।" "ਮੁੰਡੇ ਦਾ ਕਾਰੋਬਾਰ ਤਾਂ ਵੱਡਾ ਸੁਣੀਐ, ਤੋਸ਼ੀ ਦੀ ਬੀਬੀ, ਸੁਣਿਐ ਬਹੁਤ ਧਨਾਢ ਨੇ ਮੁੰਡੇ ਵਾਲੇ" ਗੁਆਂਢਣ ਨੇ ਉਵੇਂ ਹੀ ਠੋਡੀ ਤੇ ਉਂਗਲੀ ਧਰ ਕੇ ਹੈਰਾਨੀ ਨਾਲ ਪੁਛਿਆ!

"ਨੀ ਭੈਣੇਂ, ਪੈਸੇ ਦੀ ਕੀ ਪੁੱਛਦੀ ਏਂ, ਦੇਹਲੀਆਂ ਤੱਕ ਪੈਸਾ। ਕੁੱਤੇ ਖਾ ਖਾ ਕੇ ਨਿਕਲਦੇ ਐ। ਜਲੰਧਰ ਵਿਚ ਘਟੋ ਘੱਟ ਦਸ ਤਾਂ ਕੋਠਿਆਂ ਈ ਹੋਣੀਆਂ ਨੇ ਮੁੰਡਾ ਸੁਹਣਾ ਵੀ ਪੁੱਜ ਕੇ ਐ। ਕੁੰਤੀ ਤਾਂ ਰਾਜ ਕਰੂ ਰਾਜ।" ਮੇਰੀ ਮਾਂ ਨੇ ਹੁੱਬ ਕੇ ਉੱਤਰ ਦਿੱਤਾ।

"ਨੀ ਰੱਬ ਸਭ ਨੂੰ ਅਜਿਹਾ ਘਰ ਬਾਰ ਦੇਵੇ......... ਅਸੀਂ ਤਾਂ ਐਵੇਂ ਭਾਰ ਈ ਢੋਂਦੇ ਆਂ" ਕਹਿ ਕੇ ਗੁਆਂਢਣ ਆਪਣੀ ਭੁੱਖ ਨਾਲ ਰੋਂਦੀ ਬੱਚੀ ਨੂੰ ਚੁੱਪ ਕਰਾਉਣ ਅੰਦਰ ਚਲੀ ਗਈ। ਮਾਂ ਵੀ ਹੱਥਲੇ ਕੰਮਾਂ ਵਿਚ ਰੁਝ ਗਈ।

ਰਾਤੀਂ ਪਿਤਾ ਜੀ ਘਰ ਆਏ ਤਾਂ ਮਾਂ ਨੇ ਕਿਹਾ, "ਮੈਂ ਕਿਹਾ ਜੀ, ਨਿਆਣਿਆਂ ਨੂੰ ਇਵੇਂ ਫੱਟੇ ਹਾਲ ਈ ਬਰਾਤ'ਚ ਲਿਜਾਉਗੇ? ਨਾਲੇ ਤੁਹਾਡੇ ਵੀ ਤਾਂ ਕਮੀਜ ਪਜਾਮੇ ਵਿਚੋਂ ਰੋਸ਼ਨਦਾਨ ਝਾਕਦੇ ਐ! ਮੇਰੇ ਤਾਂ ਨਿਆਣਿਆਂ ਦਾ ਇਸ ਘਰ 'ਚ ਕੋਈ ਵੀ ਚਾਅ ਪੂਰਾ ਨਾ ਹੋਇਆ।" ਮਾਂ ਨੇ ਲੰਮਾ ਹੌਕਾ ਲੈ ਕੇ ਆਖਿਆ।

"ਤਨਖਾਹ ਆਉਣ ਵਿਚ ਤਾਂ ਹਾਲੇ ਦਸ ਦਿਨ ਪਏ ਆ, ਉਹ ਕਮੀਨਾ ਤਾਂ ਦੁਆਨੀ ਪਹਿਲਾਂ ਨੀ ਦਿੰਦਾ।" ਪਿਤਾ ਜੀ ਨੇ ਗੰਭੀਰਤਾ ਨਾਲ ਕਿਹਾ! "ਪਰ ਵੇਖੀਂ ਸਹੀ, ਮੁਰਾਰੀ ਆਉਂਦਾ ਕਿਵੇਂ ਐਂ ਭੱਜਿਆਂ ਮੈਨੂੰ ਬੁਲਾਉਣ ਲਈ, ਸ਼ਹਿਰ 'ਚ ਪਿਛੋਂ ਵੜੂ, ਪਹਿਲਾਂ ਇਧਰ ਆਊ ਭਜਿਆ।" ਪਿਤਾ ਜੀ ਨੇ ਆਸ ਦਾ ਪੱਲੂ ਫੜ੍ਹਦਿਆਂ ਕਿਹਾ, ਜਿਹੜੀ ਨਿਮਾਣਿਆਂ ਦਾ ਇਕੋ ਇਕੋ ਸਹਾਰਾ ਹੁੰਦੀ ਐ!

ਘਰ 'ਚ ਪਿੱਤਲ ਦਾ ਇਕ ਪੁਰਾਣਾ ਜਿਹਾ ਦੇਗਚਾ ਪਿਆ ਸੀ। ਕਾਫ਼ੀ ਨਿੱਗਰ ਅਤੇ ਭਾਰਾ। ਵੇਚ ਦਿੱਤਾ ਗਿਆ। ਸੌ ਤੋਂ ਉਪਰ ਰੁਪੈ ਵੱਟੇ ਗਏ। ਨਾਲੇ ਇਹੋ ਜਿਹੀਆਂ ਬਾਬਾ ਆਦਮ ਵੇਲੇ ਦੀਆਂ ਪੁਰਾਣੀਆਂ ਚੀਜ਼ਾਂ ਤਾਂ ਸਾਡੇ ਵਰਗੇ ਖਾਨਦਾਨੀ ਘਰਾਣਿਆਂ ਵਿਚ ਈ ਲੱਭ ਸਕਦੀਆਂ ਨੇ। ਸਾਰੇ ਨਿਆਣਿਆਂ ਦੇ ਇੱਕ ਇੱਕ, ਦੋ ਦੋ ਕਪੜੇ ਲਿਆਂਦੇ ਗਏ।

ਇਕ ਕਮੀਜ਼ ਪਜਾਮਾ ਪਿਤਾ ਜੀ ਵੀ ਲੈ ਆਏ। ਦੀਵਾਨ ਦੀ ਬਰਾਤ 'ਚ ਜੁ ਸ਼ਾਮਿਲ ਹੋਣਾ ਸੀ। ਮੁੰਡੇ ਦੇ ਚਾਚੇ ਨੂੰ ਲੋਕੀ ਕੀ ਆਖਣਗੇ ?

ਜਿਉਂ ਜਿਉਂ ਵਿਆਹ ਦਾ ਦਿਨ ਨੇੜੇ ਆਉਂਦਾ ਗਿਆ, ਸਾਡੀ ਸਾਰਿਆਂ ਦੀ ਉਤਸੁੱਕਤਾ ਵੱਧਦੀ ਗਈ। ਅਸੀਂ ਨਿਆਣੇ ਵਾਰੀ ਵਾਰੀ ਪਰੋਸੀਆਂ ਜਾਣ ਵਾਲੀਆਂ ਚੀਜ਼ਾਂ ਬਾਰੇ ਬਹਿਸ ਕਰਨ ਲੱਗ ਪੈਂਦੇ। ਮੇਰਾ ਛੋਟਾ ਭਰਾ ਕਹਿੰਦਾ, "ਉਥੇ ਪਹਿਲਾਂ ਆਈਸ ਕਰੀਮ ਮਿਲੂ, ਜਿਸ ਵਿਚ ਲਾਲ ਲਾਲ ਪਾਇਆ ਹੁੰਦੈ।" ਤੇ ਉਹ ਉਂਗਲਾਂ ਦੇ ਗੋਲੇ ਬਣਾ ਬਣਾ ਸਮਝਾਉਂਦਾ!" "ਉਇ ਸੂਰਾ, ਆਈਸ ਕਰੀਮ ਬਾਦ 'ਚ ਮਿਲਦੀ ਹੁੰਦੀ ਐ, ਪਹਿਲਾਂ ਨਹੀਂ।" ਮੈਂ ਸਮਝਾਉਂਦਾ। "ਮਿਲਦੀ ਤਾਂ ਹੁੰਦੀ ਐ ਨਾ," ਛੋਟੇ ਭਰਾ ਨੇ ਇਉਂ ਸੰਸੇ ਨਾਲ ਕਿਹਾ ਜਿਵੇਂ ਸ਼ਾਹਾਂ ਨੇ ਐਤਕੀਂ ਖਾਣ ਵਾਲੀਆਂ ਚੀਜ਼ਾਂ ਦੀ ਸੂਚੀ ਵਿਚੋਂ ਆਈਸ ਕਰੀਮ ਕੱਟ ਦਿੱਤੀ ਹੋਵੇ।

ਬਰਾਤ ਦੇ ਢੁੱਕਣ ਦਾ ਦਿਨ ਆ ਪਹੁੰਚਿਆ। ਪਿਤਾ ਜੀ ਅੱਜ ਸਵੇਰ ਤੋਂ ਹੀ ਰੁਝੇ ਜਾਪਦੇ ਸਨ। ਕੰਮ ਤੋਂ ਉਹਨਾਂ ਅੱਜ ਛੁੱਟੀ ਲੈ ਲਈ ਸੀ। ਅਸੀਂ ਤਾਂ ਸਕੂਲ ਜਾਣਾ ਈ ਕੀ ਸੀ। ਬਰਾਤ 'ਚ ਰੋਟੀ ਖਾਣ ਦਾ ਪੂਰਾ ਨਸ਼ਾ ਸਾਨੂੰ ਚੜ੍ਹਿਆ ਹੋਇਆ ਸੀ! ਬਰਾਤ ਨੇ ਚਾਰ ਵਜੇ ਪੁੱਜਣਾ ਸੀ। ਘਰ ਦੀ ਰੱਜ ਕੇ ਸਫ਼ਾਈ ਕੀਤੀ ਗਈ। ਟੁੱਟੀਆਂ, ਭੱਜੀਆਂ ਖਾਲੀ ਪੀਪੀਆਂ ਦੀ ਅੱਜ ਹੀ ਖਲਾਸੀ ਹੋਈ। ਖੱਟਮਲ ਭਰੀਆਂ ਢਿੱਲੀਆਂ ਮੰਜੀਆਂ ਕਸ ਦਿਤੀਆਂ ਗਈਆਂ! ਗੰਦੀਆਂ, ਥਿੰਦੀਆਂ ਚੱਦਰਾਂ ਬਦਲ ਦਿਤੀਆਂ ਗਈਆਂ। ਸਿਰਹਾਣਿਆਂ ਦੇ ਕਵਰ ਨਹੀਂ ਸਨ ਇਸ ਲਈ ਉਨ੍ਹਾਂ ਨੂੰ ਚੱਦਰਾਂ ਦੇ ਹੇਠਾਂ ਕਰ ਦਿਤਾ ਗਿਆ। ਐਡੇ ਵੱਡੇ ਦੀਵਾਨ ਨੇ ਮੁੰਡੇ ਨੂੰ ਵਿਆਹੁਉਣ ਆਉਣਾ ਸੀ, ਸ਼ਾਹਾਂ ਨੇ ਵੀ ਮੁਹੱਲੇ ਦਾ ਨਰਕ ਕੱਢ ਸੁਟਿਆ। ਚੱਪਾ ਚੱਪਾ ਥਾਂ ਤੇ ਰੌਸ਼ਨੀ ਕੀਤੀ ਗਈ। ਬਾਰਾਤ ਆ ਗਈ। ਦੋ ਸੌ ਆਦਮੀ ਤੋਂ ਘੱਟ ਬਰਾਤ ਲਿਆਉਣਾ ਤਾਂ ਦੀਵਾਨਾਂ ਦੀ ਭਾਰੀ ਹੇਠੀ ਸੀ।

"ਬਈ ਬਰਾਤ ਤਾਂ ਆਈ ਐ ਸ਼ਾਹਾਂ ਦੇ, ਕੁੜੀਆਂ ਵੀ ਆਈਆਂ ਨੇ। ਨੀ ਉਨ੍ਹਾਂ ਦੇ ਤੇ ਵਾਲ ਵੀ ਕੱਟੇ ਹੋਏ ਸੀ, ਨੀ ਵਾਲ ਤਾਂ ਵਾਲ ਉਨ੍ਹਾਂ ਦੀਆਂ ਤਾਂ ਲੱਤਾਂ ਵੀ ਅੱਧੀਆਂ ਅੱਧੀਆਂ ਨੰਗੀਆਂ ਸੀ। ਕੱਛੀਆਂ ਪਾਈਆਂ ਹੋਇਆਂ ਸਨ।" ਮਹੱਲੇ ਦੀਆਂ ਸੁਆਣਿਆਂ ਇਕ ਦੂਸਰੀ ਨੂੰ ਬੜੀ ਹੈਰਾਨੀ ਨਾਲ ਕਹਿ ਰਹੀਆਂ ਸਨ।

ਘੰਟਾ ਕੁ ਬੀਤ ਗਿਆ। ਮਾਂ ਨੇ ਪਿਤਾ ਜੀ ਨੂੰ ਪੁਛਿਆ, "ਉਹ ਤਾਂ ਫਿਰ ਆਏ ਈ ਨਾਂ।" ਹਾਲੇ ਤਾਂ ਢੁੱਕੇ ਈ ਐ ਅਜਿਹੀ ਭੱਜ ਨੱਠ ਵਿਚ ਤਾਂ ਬੰਦਾ ਆਪਣੇ ਆਪ ਨੂੰ ਭੁੱਲ ਜਾਂਦੈ। ਆਪਾਂ ਤਾਂ ਫਿਰ ਦੂਰ ਦੇ ਰਿਸ਼ਤੇਦਾਰ ਆਂ। ਪਿਤਾ ਜੀ ਨੇ ਉੱਤਰ ਦਿੱਤਾ। ਪਰ ਉਨ੍ਹਾਂ ਦੀ ਆਵਾਜ਼ 'ਚ ਕੰਬਣੀ ਪਰਤੱਖ ਅਨੁਭਵ ਹੁੰਦੀ ਸੀ। ਬਰਾਤ ਚਾਹ ਪਾਣੀ ਪੀ ਕੇ ਡੇਰੇ ਚਲੀ ਗਈ। ਅਸੀਂ ਬੈਠੇ ਉਡੀਕਦੇ ਰਹੇ। ਸਾਰੇ ਹੁਣ ਇਹੋ ਸੋਚਦੇ ਸਨ ਕਿ ਢੁੱਕਣ ਢੁੱਕਾਣ ਦੀ ਕਾਹਲ ਵਿਚ ਕੋਈ ਨਹੀਂ ਆਇਆ ਹੋਣਾ। ਹੁਣ ਰਾਤ ਦੀ ਰੋਟੀ ਵੇਲੇ ਬੁਲਾਉਣ ਆਉਣਗੇ। ਅਸੀਂ ਨਹਾ ਧੋ ਕੇ ਨਵੇਂ ਕਪੜੇ ਪਾਈ ਆਪਣੀ ਆਪਣੀ ਮੰਜੀ ਤੇ ਬੈਠੇ ਸਾਂ। ਅਸੀਂ ਕਪੜਿਆਂ ਨੂੰ ਬੋਚ ਬੋਚ ਕੇ ਰੱਖਦੇ ਮਤੇ ਕੋਈ ਵੱਟ ਨਾ ਪੈ ਜਾਏ। ਭੁੱਖ ਜ਼ੋਰ ਨਾਲ ਚਮਕਣ ਲੱਗ ਪਈ ਸੀ।

ਮਾਂ ਨੇ ਰੋਟੀ ਪਕਾਈ ਸੀ ਪਰ ਉਹ ਸਾਡਾ ਖਾਣ ਨੂੰ ਚਿੱਤ ਨਹੀਂ ਕਰਦਾ ਸੀ। ਘਰ ਦੀ ਆਮ ਸਾਧਾਰਨ ਦਾਲ ਫੁਲਕਾ ਖਾ ਕੇ ਵਿਆਹ ਦੀ ਰੋਟੀ ਦਾ ਕੀ ਮਜ਼ਾ ਰਹਿਣਾ ਸੀ। ਨਾਲੇ ਖਾਧੀ ਵੀ ਤਾਂ ਘੱਟ ਜਾਣੀ ਸੀ। ਹੁਣ ਜਦੋਂ ਵੀ ਦਰਵਾਜ਼ਾ ਖੜਕਦਾ, ਅਸੀਂ ਚੌਕੰਨੇ ਹੋ ਜਾਂਦੇ। ਪਰ ਕਦੀ ਇਹ ਹਵਾ ਦਾ ਬੁਲ੍ਹਾ ਹੁੰਦਾ ਤੇ ਕਦੀ ਗਲੀ ਦਾ ਕੁੱਤਾ ਡੱਕੂ ਹੁੰਦਾ ਜਿਸ ਨੂੰ ਅੱਜ ਰੋਟੀ ਦੀਆਂ ਬਚੀਆਂ ਹੋਈਆਂ ਬੁਰਕੀਆਂ ਨਹੀਂ ਮਿਲੀਆਂ ਸਨ!

"ਕੀ ਗੱਲ ਉਹ ਤਾਂ ਫਿਰ ਆਇਆ ਈ ਨਾ, ਕਿੱਡੀ ਦੇ ਬਾਊ" ਮਾਂ ਨੇ ਤੌਖਲੇ ਜਿਹੇ ਨਾਲ ਪੁੱਛਿਆ।

"ਰੋਟੀ ਤਾਂ ਗਿਆਰਾਂ ਵਜੇ ਖਾਣ ਆਉਣੈ" ਪਿਤਾ ਜੀ ਹਾਲੀ ਵੀ ਆਸ ਦੀ ਡੋਰੀ ਫੜੀ ਬੈਠੇ ਸਨ।

ਨੌਂ, ਦਸ, ਗਿਆਰਾਂ ਬਾਰਾਂ, ਸਾਨੂੰ ਹੁਣ ਨੀਂਦ ਵੀ ਆਉਣ ਲੱਗ ਪਈ ਸੀ। ਦੋ ਛੋਟੇ ਤਾਂ ਭੁਖ ਨਾਲ ਗੀਂ ਗੀਂ ਕਰਦੇ ਸੌਂ ਵੀ ਗਏ ਸਨ। ਬਰਾਤ ਰੋਟੀ ਖਾ ਕੇ ਚਲੀ ਗਈ। ਭੁਖ ਦੇ ਮਾਰੇ ਹੁਣ ਨੀਂਦ ਵੀ ਤਾਂ ਨਹੀਂ ਆਉਂਦੀ ਸੀ।

ਸਵੇਰੇ ਜਦੋਂ ਮੈਂ ਸੁੱਤਾ ਉਠਿਆ ਤਾਂ ਧੁਪਾਂ ਬਨੇਰੇ ਤੱਕ ਆ ਗਈਆਂ ਸਨ। "ਕੁੰਤੀ ਦਾ ਪ੍ਰਾਹੁਣਾ ਬੜਾ ਸੁਹਣਾ ਸੀ, ਰੱਜ ਕੇ ਸੁਹਣਾ। ਹਜ਼ਾਰ ਰੁਪੈ ਦਾ ਤਾਂ ਸੂਟ ਈ ਪਾਇਆ ਹੋਣੈ। ਲੋਹੜੇ ਦਾ ਰੂਪ ਚੜ੍ਹਿਆ ਸੀ।" ਸਾਡੀ ਗੁਆਂਢਣ ਉੱਚੀ ਉੱਚੀ ਬੋਲ ਰਹੀ ਸੀ!

"ਮੁੰਡੇ ਦੀ ਲੱਤ 'ਚ ਮਾਮੂਲੀ ਜਿਹਾ ਨੁਕਸ ਐ' ਮੇਰੀ ਮਾਂ ਨੇ ਹੌਲੀ ਜਿਹੀ ਆਖਿਆ।

"ਵਿਆਹ ਤਾਂ ਬੜਾ ਗੱਜ ਬੱਜ ਕੇ ਕੀਤੈ ਦੀਵਾਨਾਂ ਨੇ।" ਗੁਆਂਢਣ ਨੇ ਆਪਣੀ ਹੀ ਰੌਂ ਵਿਚ ਕਿਹਾ।

"ਪਿਛੋਂ ਤਾਂ ਦਿਵਾਲਾ ਕੱਢ ਕੇ ਨਿਕਲੇ ਸੀ।" ਮਾਂ ਨੇ ਉਵੇਂ ਹੀ ਬੁੱਲ੍ਹ ਫੇਰਦੀ ਨੇ ਕਿਹਾ।

ਸਵੇਰੇ ਮੈਂ ਆਪਣਾ ਝੋਲਾ ਚੁੱਕਿਆ ਤੇ ਸਕੂਲ ਨੂੰ ਤੁਰ ਪਿਆ। ਰਾਹ 'ਚ ਸ਼ਾਹਾਂ ਦੀ ਹਵੇਲੀ ਅੱਗੇ ਜੂਠੇ ਡੂਨਿਆਂ ਦੇ ਢੇਰ 'ਚ ਕੁੱਤੇ ਮੂੰਹ ਮਾਰ ਰਹੇ ਸਨ ਅਤੇ ਆਪਸ ਵਿਚ ਲੜ ਰਹੇ ਸਨ।

"ਇਦੂੰ ਤਾਂ ਜਗਨੇ ਨਾਈ ਦੇ ਢੁੱਕੀ ਬਰਾਤ ਚੰਗੀ ਸੀ। ਜਿਸ 'ਚ ਮੈਂ ਸਾਢੇ ਛੀ ਆਨੇ ਦੀ ਭਾਨ ਲੁੱਟੀ ਸੀ।" ਮੈਂ ਮਨ ਹੀ ਮਨ ਸੋਚਦਾ ਸਕੂਲ ਜਾ ਰਿਹਾ ਸਾਂ। ●

ਕਹਾਣੀ

# ਇਕ ਸਿਆਲੀ ਸ਼ਾਮ

—ਪ੍ਰਕਾਸ਼

ਕਦੇ ਕੱਦੇ ਪਾਲੇ ਮਾਰੀਆਂ ਰਾਤਾਂ ਤੇ ਉਜਾੜ ਰਾਹਾਂ ਵਿਚ ਮੇਰੀ ਨਜ਼ਰ ਐਂਵੇ ਹੀ ਕਿਸੇ ਨੂੰ ਢੂੰਢਣ ਲਗ ਪੈਂਦੀ ਹੈ। ਇਕ ਅਧ ਵਾਰ ਅਜੇਹਾ ਵੀ ਮਹਿਸੂਸ ਹੋਇਆ ਹੈ, ਜਿਵੇਂ ਕਿਸੇ ਨੇ ਪਿਛੋਂ ਦੀ ਆ ਕੇ ਮੌਢੇ ਤੇ ਹੱਥ ਰੱਖ ਦਿਤਾ ਹੈ ਪਰ ਜਦ ਵੀ ਮੁੜ ਕੇ ਵੇਖੱਦਾ ਹਾਂ "ਕੁਛ ਵੀ ਨਹੀਂ" ਪਤਾ ਲਗੱਦਾ ਹੈ- ਭੁਲੇਖਾ ਪਿਆ ਹੈ ਸਿਰਫ਼ ਭੁਲੇਖਾ—!

ਠੰਡੀ ਹਵਾ ਦਾ ਬੁਲ੍ਹਾ ਮੂੰਹ ਤੇ ਪਈ ਕਰਾਰੀ ਚਪੇੜ ਜਿਹਾ ਅਸਰ ਜ਼ਾਹਿਰ ਕਰਦਾ ਹੈ। ਉਸ ਦੀ ਸਾਂ ਸਾਂ ਦੀ ਆਵਾਜ਼ ਵਿਚ ਹਾਸੇ ਦੀ ਗੂੰਜ ਹੈ—ਹਾਸਾ—ਜਿਹੋ ਜਿਹਾ ਸਿਰਫ਼ ਉਹੀ ਹੱਸ ਸਕਦੀ ਹੈ, ਕੋਈ ਹੋਰ ਨਹੀਂ—

ਅਜੇਹੇ ਮੌਸਮ 'ਚ ਗਰਮ ਹੋਣ ਲਈ ਕਾਫ਼ੀ ਦਾ ਖ਼ਿਆਲ ਹਰ ਇਕ ਨੂੰ ਆ ਸਕਦਾ ਹੈ-ਜੋ ਮੈਨੂੰ ਵੀ ਆਇਆ-ਠੰਡ ਬਹੁਤ ਏ ਨਾਂ—"

"ਕਿਥੇ ਪੀਤੀ ਜਾਵੇ—?"

"ਕਿਤੇ ਵੀ—।"

ਆਪਣੇ ਸੁਆਲਾਂ ਦਾ ਆਪ ਹੀ ਜੁਆਬ ਦੇਂਦਿਆਂ ਹੋਇਆਂ ਸੋਚਿਆ—ਹੁਣ ਏਥੋਂ ਲਾਗੇ ਕੇਹੜੀ ਥਾਂ ਪਵੇਗੀ—

"ਕੌਫੀ ਹਾਊਸ"

ਹਾਂ ਇਹ ਠੀਕ ਰਹੇਗਾ, ਕਦਮ ਕੌਫੀ ਹਾਊਸ ਵਲ ਵਧਣ ਲਗੇ।

ਬੈਠਾ ਬੈਠਾ ਲੋਕਾਂ ਨੂੰ ਦੇਖਦਾ, ਤੇ ਉਨ੍ਹਾਂ ਦੇ ਚੇਹਰਿਆਂ ਨੂੰ ਪੜ੍ਹਨ ਦੀ ਫਜ਼ੂਲ ਜਿਹੀ ਕੋਸ਼ਿਸ਼ ਕਰਦਾ ਰਿਹਾ—ਇਕ ਨੁਕਰ ਵਿਚ ਇਕ ਜੋੜਾ ਬੈਠਾ ਗੱਲਾਂ ਕਰ ਰਿਹਾ ਸੀ—ਲਗਾ ਜਿਵੇਂ ਲੜਕੀ ਆਪਣੀ ਕੋਈ ਇਛਾ ਜ਼ਾਹਰ ਕਰ ਰਹੀ ਹੈ, ਜਿਸਨੂੰ ਲੜਕਾ ਠੁਕਰਾਉਣ ਦੀ ਥਾਂ ਹਰ ਵਾਰ ਅਜ ਵੀ ਟਾਲ ਮਟੋਲ ਕਰ ਰਿਹਾ ਸੀ। ਫੇਰ ਪਤਾ ਨਹੀਂ ਕੀ ਹੋਇਆ—ਮੈਂ ਉਸ ਲੜਕੀ ਨੂੰ ਭਰੀ ਪੀਤੀ ਹਾਲਤ ਵਿਚ ਪੌੜੀਆਂ ਉਤਰਦਿਆਂ ਦੇਖਿਆ, ਚੁਪ ਚਾਪ ਇਵੇਂ ਜਿਵੇਂ ਕਿਸੇ ਨੇ ਉਸਨੂੰ ਸੜਕ ਤੇ ਛੋੜ ਦਿਤਾ ਹੋਵੇ—

ਜਦ ਜੇਬ ਫਰਮਾਇਸ਼ ਪੂਰੀ ਕਰਨ ਦੀ ਇਜਾਜ਼ਤ ਨਾਂ ਦੇਵੇ ਤਾਂ ਅਜੇਹਾ ਹੀ ਹੁੰਦਾ ਹੈ।

ਵੇਟਰ ਨੂੰ ਕਾਫੀ ਲਿਆਉਣ ਲਈ ਕਿਹਾ—ਇਕ ਵਾਰ ਫਿਰ ਮੈਨੂੰ ਉਸ ਦਿਨ ਦੀ ਘਟਨਾ ਯਾਦ ਆ ਗਈ—ਜਦ ਸੂਜ਼ੀ ਮੈਨੂੰ ਕਿਤੇ (ਹੋਟਲ 'ਚ) ਚੰਗੀ ਜਗਾਹ ਵਲ ਚਲਣ ਲਈ ਮਜ਼ਬੂਰ ਕਰ ਰਹੀ ਸੀ—

"ਚਲੋ ਕਿਸੇ ਚੰਗੇ ਹੋਟਲ 'ਚ ਚਲ ਕੇ ਬੈਠੀਏ—?"

"———— ————————"

"ਕਿਥੇ ਜਾਣਾ ਚਾਹੁੰਦੇ ਓ"

ਮੈਂ ਚੁਪ ਚਾਪ ਉਸਨੂੰ ਨਾਲ ਤੋਰਦਾ ਹੋਇਆ ਬਾਗ ਵਿਚ ਲਿਆਕੇ—ਇਕ ਪੁਰਾਣੇ ਬੈਂਚ ਤੇ ਬੈਠ ਗਿਆ-ਜਿਥੇ ਸੂਜ਼ੀ ਵੀ ਬਾਦ ਵਿਚ ਬੈਠ ਗਈ।

"ਕਿਸੇ ਹੋਟਲ ਵਲ ਚਲਦੇ ਹਾਂ—?"

ਸੂਜ਼ੀ ਨੇ ਉਠ ਕੇ ਤੁਰ ਪੈਣ ਵਾਂਗ ਕਿਹਾ—

"ਨਹੀਂ—!"

"ਕਿਉਂ—?"

"ਵੈਸੇ ਈ—!"

"ਮਤਲਬ ਸਿਰਫ਼ ਏਨਾਂ ਏਂ ਕਿ ਮੇਰੇ ਕੋਲ ਕੋਈ ਪੈਸਾ ਨਹੀਂ—ਤੇ ਤੂੰ, ਹੋਟਲ ਜਾਣ ਬਾਰੇ ਕਹਿ ਰਹੀ ਏਂ—?" ਮੈਂ ਸਫਾਈ ਪੇਸ਼ ਕੀਤੀ—

ਉਸਨੇ ਮੈਨੂੰ ਘੂਰ ਕੇ ਵੇਖਿਆ—ਭਾਂਪਦੀ ਜਿਹੀ ਨਜ਼ਰ ਨਾਲ ਕਿ ਮੈਂ ਝੂਠ ਬੋਲਿਆ ਹੈ। ਮੈਂ ਲਾਪਰਵਾਹੀ ਨਾਲ ਹਲਕਾ ਜਿਹਾ ਮੁਸਕਰਾਉਂਦੇ ਹੋਏ ਕਿਹਾ, "ਡੀਅਰ ਮੈਨੂੰ ਪਤਾ ਮੇਰੀ ਗਲ ਤੈਨੂੰ ਝੂਠੀ ਲਗੀ ਏ—ਖੈਰ ਮੈਂ ਜੋ ਵੀ ਕਿਹਾ ਠੀਕ ਹੀ ਕਿਹਾ ਏ—ਹਾਂ ਨਾਲੇ ਕੁਝ ਖਾਣ ਦੀ ਮੇਰੀ ਤਬੀਯਤ ਨਹੀਂ——"

"ਘਬਰਾਉਂਦੇ ਕਿਉਂ ਹੋ ਪੈਸੇ ਮੈਂ ਦੇ ਦੇਵਾਂਗੀ"

"ਨਹੀਂ ਸੂਜ਼ੀ ਮੇਰਾ ਦਿਲ ਨਹੀਂ ਕਰਦਾ"

"ਤੁਹਾਡਾ ਤੇ ਨਹੀਂ ਕਰਦਾ ਮੰਨਿਆਂ,—ਪਰ ਮੇਰਾ ਤਾਂ ਕਰਦਾ ਏ ਨਾਂ?"

"ਤਾਂ ਫਿਰ ਇਉਂ ਕਰ—ਕਿ ਤੂੰ ਇਕਲੀ ਜਾ ਕੇ ਖਾ ਪੀ ਆ—ਮੈਂ ਏਥੇ ਈ ਬੈਠਾ ਹਾਂ—ਮੁੜ ਆਵੀਂ—"

"ਚੰਗਾ—ਇਹ ਗਲ ਐ—? ਮੈਂ ਚਲੀ—।"

ਬਾਕੀ-ਪਨਾ 27 ਤੇ

# ਹੋਲੀ-ਸ਼ੁਰੂਆਤ ਤੋਂ ਅੱਜ

—ਪ੍ਰੋ: ਸੁਰੇਂਦਰ ਕੁਮਾਰ ਸ਼ਰਮਾ ਅਗਿਆਤ

ਫੱਗਣ ਦੀ ਪੂਰਨਮਾਸ਼ੀ ਦੇ ਦਿਨ ਹੋੱਲੀ ਦਾ ਤਿਉਹਾਰ ਆਉਂਦਾ ਹੈ, ਇਹ ਤਕਰੀਬਨ ਸਾਰੇ ਭਾਰਤ ਦੇਸ਼ ਵਿਚ ਮਨਾਇਆ ਜਾਂਦਾ ਹੈ। ਇਸ ਦੀ ਸ਼ੁਰੂਆਤ ਕਿਵੇਂ ਹੋਈ ? ਇਸ ਪ੍ਰਸ਼ਨ ਦਾ ਉੱਤਪਨ ਹੋਣਾ ਸੁਭਾਵਿਕ ਹੈ।

ਹੋੱਲੀ ਦੀ ਸ਼ੁਰੂਆਤ ਦੀ ਬਾਬਤ 'ਭਵਿੱਸ਼ ਪੁਰਾਣ' ਨਾਮੀ ਇੱਕ ਪੁਰਾਣੇ ਗਰੰਥ ਵਿਚ ਆਉਂਦਾ ਹੈ ਕਿ ਸਤਿਜੁਗ ਵਿਚ ਰਘੂ ਨਾਉਂ ਦਾ ਰਾਜਾ ਸੀ, ਇੱਕ ਦਿਨ ਉਸ ਦੀ ਪਰਜਾ ਉਸ ਕੋਲ ਜਾ ਕੇ ਹਾਹਾਕਾਰ ਕਰਨ ਲੱਗੀ ਤੇ ਪ੍ਰਾਰਥਨਾ ਕੀਤੀ ਕਿ ਸਾਡੇ ਬੱਚਿਆਂ ਨੂੰ 'ਢੂੰਡਾ' ਨਾਮੀ ਇਕ ਰਾਕਸ਼ਨੀ ਤੰਗ ਕਰਦੀ ਰਹਿੰਦੀ ਹੈ, ਅਸੀਂ ਉਸ ਤੋਂ ਪਿੱਛਾ ਛੁਡਾਉਣ ਦੇ ਬਹੁਤ ਉਪਰਾਲੇ ਕੀਤੇ ਪਰ ਸਭ ਵਿਅਰਥ, ਰਾਜੇ ਨੇ ਇਹ ਗੱਲ ਨਾਰਦ ਮੁਨੀ ਨੂੰ ਦੱਸੀ। ਨਾਰਦ ਨੇ ਇਸ ਦਾ ਇਲਾਜ ਇਹ ਦਸਿਆ ਕਿ ਲੱਕੜਾਂ ਅਤੇ ਪਾਥੀਆਂ ਦੀ ਧੂਣੀ ਜਲਾਈ ਜਾਵੇ, ਉਸ ਵਿਚ ਹਵਨ ਕੀਤਾ ਜਾਵੇ, ਫਿਰ ਬੱਚੇ ਹਵਾ ਵਿਚ ਲੱਕੜੀ ਦੀਆਂ ਤਲਵਾਰਾਂ ਲੈ ਕੇ ਉਸ ਧੂਣੀ ਦੇ ਆਲੇ ਦੁਆਲੇ ਚੱਕਰ ਮਾਰਨ ਤੇ ਇਸਤਰੀ ਦੇ ਗੁਪਤ ਅੰਗਾਂ ਦਾ ਨਾਉਂ ਲੈਣ। ਪਰਜਾ ਨੇ ਇਵੇਂ ਹੀ ਕੀਤਾ, ਉਸ ਸਮੇਂ ਤੋਂ ਹੋੱਲੀ ਚਲ ਪਈ।

'ਭਵਿਸ਼ ਪੁਰਾਣ' ਵਿਚ ਹੋੱਲੀ ਦੀ ਬਾਬਤ ਜੋ ਕੁਝ ਲਿਖਿਆ ਹੈ, ਉਹ ਕਿਸੇ ਤਿਉਹਾਰ ਦੀ ਪਿੱਠ ਭੂਮੀ ਹੋਣ ਦੇ ਕਾਬਲ ਨਹੀਂ। ਇੱਕ ਦੂਸਰੇ ਪੁਰਾਣ 'ਨਾਰਦ ਪੁਰਾਣ' ਵਿਚ ਵੀ ਹੋੱਲੀ ਦਾ ਜ਼ਿਕਰ ਆਉਂਦਾ ਹੈ, ਇਸ ਵਿਚ ਲਿਖਿਆ ਹੈ ਕਿ ਫਗਣ ਦੀ ਪੂਰਨਮਾਸ਼ੀ ਵਾਲੇ ਦਿਨ ਹੋੱਲੀ ਦੀ ਪੂਜਾ ਕੀਤੀ ਜਾਵੇ। ਪੂਜਾ ਵੇਲੇ ਜੋ ਮੰਤਰ ਪੜ੍ਹਿਆ ਜਾਣਾ ਚਾਹੀਦਾ ਹੈ, 'ਨਿਰਨੈ-ਸਿੰਧੂ' ਨਾਮੀ ਪੁਸਤਕ ਵਿਚ ਮਿਲਦਾ ਹੈ ਉਸ ਦਾ ਅਰਥ ਇੰਜ ਹੈ--"ਹੇ ਹੋੱਲੀ ਤੈਨੂੰ ਰਾਕਸ਼ਾਂ ਤੋਂ ਡਰੇ ਹੋਏ ਬੱਚਿਆਂ ਨੇ ਜਲਾਇਆ ਸੀ, ਇਸ ਲਈ ਮੈਂ ਤੈਨੂੰ ਪੂਜਦਾ ਹਾਂ। ਤੇਰੀ ਭਸਮ ਮੈਨੂੰ ਧਨ-ਦੌਲਤ ਬਖਸ਼ੇ।"

ਇਸ ਪੂਜਾ ਸਬੰਧੀ ਮੰਤਰ ਵਿਚ 'ਭਵਿਸ਼ ਪੁਰਾਣ' ਵਾਲੀ ਕਥਾ ਵੱਲ ਹੀ ਸੰਕੇਤ ਕੀਤਾ ਗਿਆ ਜਾਪਦਾ ਹੈ।

ਕਈ ਪੁਰਾਣਾਂ ਵਿਚ ਹੋੱਲੀ ਵਾਲੇ ਦਿਨ ਜਲਾਈ ਧੂਣੀ ਨੂੰ ਹੀ ਹੋੱਲੀ ਕਹਿ ਦਿੱਤਾ ਗਿਆ ਹੈ ਤੇ ਉਸ ਧੂਣੀ ਦੀ ਭਸਮ ਨੂੰ ਆਪਣੇ ਸ਼ਰੀਰ ਤੇ ਮਲਣ ਦੀ ਬਹੁਤ ਵਡਿਆਈ ਕੀਤੀ ਗਈ ਹੈ, "ਵਰਤ-ਉਤਸਵ ਚੰਦ੍ਰਿਕਾ" ਨਾਮੀ ਪੁਸਤਕ ਵਿਚ ਉਸ ਭਸਮ ਨੂੰ ਸ਼ਰੀਰ ਤੇ ਮਲਣ ਦਾ ਮੰਤਰ ਵੀ ਲਿਖਿਆ ਹੋਇਆ ਹੈ। ਉਸ ਦਾ ਅਰਥ ਇਵੇਂ ਹੈ--"ਹੇ ਭਸਮ, ਤੈਨੂੰ ਇੰਦਰ, ਬ੍ਰਹਮਾ ਤੇ ਸ਼ਿਵ ਜੀ ਨੇ ਸਨਮਾਨਿਆ ਹੈ, ਇਸ ਲਈ ਤੂੰ ਮੇਰੀ ਰੱਖਿਆ ਕਰ ਤੇ ਮੈਨੂੰ ਧਨ ਦੌਲਤ ਦੇ।"

ਪੂਰਵੀ ਭਾਰਤ ਦੇ ਲੋਕ ਹੋੱਲੀ ਦਾ ਸੰਬੰਧ ਕ੍ਰਿਸ਼ਨ ਅਤੇ ਪੂਤਨਾ ਦੀ ਕਹਾਣੀ ਨਾਲ ਜੋੜਦੇ ਨੇ, ਰਾਜਪੂਤਾਨੇ ਵਿਚ ਹਿਰਨਕਸ਼ਿਪੂ ਤੇ ਪ੍ਰਹਲਾਦ ਵਾਲੀ ਸਾਖੀ ਨਾਲ ਹੋੱਲੀ ਜੋੜੀ ਜਾਂਦੀ ਹੈ।

ਹੋੱਲੀ ਸਬੰਧੀ ਉਪ੍ਰੋਕਤ ਵਿਚਾਰ ਪੂਰੇ ਸਹੀ ਨਹੀਂ ਕਹੇ ਜਾ ਸਕਦੇ, ਕਿਉਂਕਿ ਕਿਸੇ ਤਿਉਹਾਰ ਦਾ ਸਬੰਧ ਲੋਕਾਂ ਦੇ ਜੀਵਨ ਨਾਲ ਹੁੰਦਾ ਹੈ, ਨਾ ਕਿ ਰਾਕਸ਼ਾਂ ਅਤੇ ਪਰੀਆਂ ਦੀਆਂ ਕਹਾਣੀਆਂ ਨਾਲ। ਇਸ ਲਈ ਜੇ ਅਸੀਂ ਪੁਰਾਣਾਂ ਤੋਂ ਪਹਿਲਾਂ ਦੇ ਲੋਕ-ਜੀਵਨ ਵੱਲ ਝਾਤ ਮਾਰੀਏ ਤਾਂ ਸਾਨੂੰ 'ਮਾਨਵਗਰਿਜਸੂਤਰ' ਨਾਮੀ ਇਕ ਪੁਰਾਣੇ ਗਰੰਥ ਤੋਂ ਬਹੁਤ ਸਹਾਇਤਾ ਮਿਲਦੀ ਹੈ, ਇਸ ਵਿਚ ਉਸ ਸਮੇਂ ਦੇ ਲੋਕ-ਜੀਵਨ ਦਾ ਇਕ ਅਹਿਮ ਪੱਖ ਉਜਾਗਰ ਕੀਤਾ ਗਿਆ ਹੈ, ਉਸ ਤੋਂ ਸਾਨੂੰ ਹੋੱਲੀ ਦੀ ਸ਼ੁਰੂਆਤ ਨੂੰ ਸਮਝਣ ਵਿਚ ਬਹੁਤ ਸੁਖਾਲ ਹੁੰਦੀ ਹੈ।

ਮਾਨਵਗਰਿਜ ਸੂਤਰ (2/10/1-4) ਵਿਚ ਲਿਖਿਆ ਹੈ ਕਿ ਹਾੜ੍ਹੀ ਦੀ ਫਸਲ ਦੇ ਘਰ ਆਉਣ ਤੇ ਫੱਗਣ ਦੀ ਪੂਰਨਮਾਸ਼ੀ ਵਾਲੇ ਦਿਨ ਭੁੱਜੇ ਹੋਏ ਜੌਆਂ ਦਾ ਹਵਨ ਕਰਨਾ ਚਾਹੀਦਾ ਹੈ। ਇਹ ਹਵਨ ਨਵੇਂ ਅੰਨ ਦੇ ਘਰ ਆਉਣ ਦੀ ਖੁਸ਼ੀ ਵਿਚ ਉਵੇਂ ਹੀ ਕੀਤਾ ਜਾਂਦਾ ਸੀ, ਜਿਵੇਂ ਦੀਵਾਲੀ। ਦਰ-ਅਸਲ ਹੋੱਲੀ ਵੀ ਦੀਵਾਲੀ ਵਾਂਗ ਇਕ ਮੌਸਮੀ ਤੇ

ਫਸਲੀ ਤਿਉਹਾਰ ਸੀ ।

ਪ੍ਰਸ਼ਨ ਪੈਦਾ ਹੁੰਦਾ ਹੈ ਕਿ ਠੀਕ ਹੈ ਕਿ ਭੁੰਨੇ ਹੋਏ ਜੌਆਂ ਦਾ ਹਵਨ ਇਸ ਦਿਨ ਕੀਤਾ ਜਾਂਦਾ ਸੀ, ਪਰ ਇਸ ਦਾ ਨਾਉਂ ਹੋੱਲੀ ਕਿਉਂ ਪਿਆ ?

ਇਸ ਦਾ ਉੱਤਰ ਬਹੁਤ ਸਪਸ਼ਟ ਹੈ । ਹੋੱਲੀ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ, ਸੰਸਕ੍ਰਿਤ ਵਿਚ ਕਿਸੇ ਵੀ ਭੁੱਜੇ ਹੋਏ ਅੰਨ ਨੂੰ ਹੋਲਕ ਜਾ ਹੋਲਾਕਾ ਕਿਹਾ ਜਾਂਦਾ ਹੈ । ਇਸ ਦਿਨ ਪ੍ਰਾਚੀਨ ਕਾਲ ਵਿਚ ਕਿਉਂਕਿ ਭੁੱਜੇ ਹੋਏ ਅੰਨ ਨਾਲ ਹਵਨ ਕੀਤਾ ਜਾਂਦਾ ਸੀ, ਇਸ ਲਈ ਇਸ ਦਿਨ ਨੂੰ 'ਹੋਲਕ' ਜਾਂ 'ਹੋਲਾਕਾ' ਕਹਿਣ ਲੱਗੇ, ਜੋ ਬਾਦ ਵਿਚ 'ਹੋਲਕਾ' ਜਾਂ 'ਹੋੱਲੀ' ਬਣ ਗਿਆ । ਸੰਸਕ੍ਰਿਤ ਵਿਚ ਇਸੇ ਲਈ ਹੋੱਲੀ ਵਾਸਤੇ ਹੋਲਕਾ, ਹੋਲਾਕਾ ਅਤੇ ਹੋੱਲੀ ਤਿੰਨ ਸ਼ਬਦ ਚਲਦੇ ਹਨ ।

ਨਵੇਂ ਅੰਨ ਦੇ ਆਉਣ ਦੀ ਖੁਸ਼ੀ ਵਿਚ ਪੁਰਾਣੇ ਜ਼ਮਾਨੇ ਦੇ ਭਾਰਤੀ ਲੋਕਾਂ ਦਾ ਤਿਉਹਾਰ ਮਨਾਉਣਾ ਸੁਭਾਵਿਕ ਹੀ ਸੀ । ਇਸ ਬਸੰਤ ਦੇ ਮੌਸਮ ਵਿਚ ਖੁਸ਼ੀ 'ਚ ਆਏ ਲੋਕ ਇੱਕ ਦੂਜੇ ਤੇ ਰੰਗ-ਬਰੰਗੇ ਫੁੱਲ ਆਦਿ ਵੀ ਸੁੱਟਦੇ ਰਹੇ ਹੋਣ ਤਾਂ ਕੋਈ ਵੱਡੀ ਗੱਲ ਨਹੀਂ । ਇਹ ਖੁਸ਼ੀ ਮਨਾਉਣਾ ਅੱਗੇ ਵੀ ਚਲਦਾ ਰਿਹਾ, ਪਰ ਇਸ ਦੇ ਰੂਪ ਵਿਚ ਕੁਝ ਪਰਵਰਤਨ ਆਏ । ਫੁੱਲਾਂ ਦੀ ਥਾਂ ਹੁਣ ਰੰਗਾਂ ਨੇ ਲੈ ਲਈ, ਦੂਜੇ ਭੋਲੀ ਹੋਲੀ ਲੋਕ ਹੋੱਲੀ ਦਾ ਅਸਲੀ ਮਹੱਤਵ ਭੁੱਲ ਗਏ ਤੇ ਸਿਰਫ ਲਕੀਰ ਪਿੱਟਣ ਲਈ ਉਟ-ਪਟਾਂਗ ਕਹਾਣੀਆਂ ਘੜਦੇ ਰਹੇ, ਜਿਵੇਂ ਭਵਿਸ਼ ਪੁਰਾਣ ਅਤੇ ਨਾਰਦ ਪੁਰਾਣ ਤੋਂ ਸਪਸ਼ਟ ਹੈ ।

ਸੈਂਕੜਿਆਂ ਸਾਲਾਂ ਦੀ ਯਾਤਰਾ ਤੋਂ ਬਾਦ ਅੱਜ ਹੋੱਲੀ ਜਿਸ ਮੁਕਾਮ ਤੇ ਪਹੁੰਚੀ ਹੈ, ਉਹ ਬਹੁਤ ਚੰਗਾ ਤੇ ਉਤਸ਼ਾਹ ਵਧਾਊ ਨਹੀਂ । ਅੱਜ ਤਿਉਹਾਰ ਦੇ ਨਾਂ ਤੇ ਲੋਕਾਂ ਤੇ ਗੰਦਾ ਜਾਂ ਰੰਗ-ਬਿਰੰਗਾ ਪਾਣੀ ਪਾਇਆ ਜਾਂਦਾ ਹੈ, ਜਿਸ ਨਾਲ ਇਸ ਦਿਨ ਕਿਸੇ ਵੀ ਸ਼ਰੀਫ ਆਦਮੀ ਦਾ ਗਲੀਆਂ ਬਾਜ਼ਾਰਾਂ ਵਿਚੋਂ ਲੰਘਣਾ ਹਰਾਮ ਹੋ ਜਾਂਦਾ ਹੈ । ਇਸ ਤੋਂ ਛੁੱਟ ਰਾਹਗੀਰਾਂ ਦੇ ਚਿਹਰਿਆਂ ਤੇ ਸਫੈਦਾ ਜਾਂ ਝੱਕ ਤੱਕ ਵੀ ਮਲ ਦਿੱਤੀ ਜਾਂਦੀ ਹੈ ਜੋ ਪਰਲੇ ਸਿਰੇ ਦਾ ਅਹਿਮਕਪਨ ਹੈ ।

ਹੋੱਲੀ ਦੇ ਦੂਸਰੇ ਦਿਨ ਦੰਗੇ-ਫਸਾਦ ਦੀਆਂ ਖਬਰਾਂ ਆਮ ਛਪਦੀਆਂ ਹਨ । ਫਿਰਕੂ ਤੇ ਸ਼ਰਾਰਤੀ ਅੰਸਰ ਹੋਲੀ ਦੇ ਨਾਂ ਤੇ ਲੋਕਾਂ ਦੀਆਂ ਧਾਰਮਕ ਭਾਵਨਾਵਾਂ ਨੂੰ ਭੜਕਾਂਦੇ ਹਨ । ਮੁਸਲਮਾਨ ਹੋਲੀ ਦੇ ਤਿਉਹਾਰ ਵਿਚ ਭਾਗ ਨਹੀਂ ਲੈਂਦੇ, ਇਸ ਲਈ ਫਿਰਕੂ ਅੰਸਰ ਉਹਨਾਂ ਤੇ ਰੰਗ ਪਾ ਕੇ ਜਾਂ ਕਿਸੇ ਮਸੀਤ-ਮਸਜਿਦ ਦੀ ਬੇਅਦਬੀ ਕਰਕੇ ਹਿੰਦੂ-ਮੁਸਲਮਾਨ ਦਾ ਸਵਾਲ ਪੈਦਾ ਕਰ ਦਿੰਦੇ ਹਨ, ਜੋ ਦੇਸ਼ ਦੀ ਅਖੰਡਤਾ ਤੇ ਆਜ਼ਾਦੀ ਨੂੰ ਬਰਕਰਾਰ ਰੱਖਣ ਦੇ ਰਾਹ ਵਿਚ ਬਹੁਤ ਵੱਡਾ ਰੋੜਾ ਬਣਦਾ ਹੈ ।

ਤਿਉਹਾਰਾਂ ਨੂੰ ਲੋਕਾਂ ਦੇ ਜੀਵਨ ਵਿਚੋਂ ਅੱਡ ਨਹੀਂ ਕੀਤਾ ਜਾ ਸਕਦਾ, ਪਰ ਇਹ ਤਾਂ ਹੀ ਕੀਤਾ ਜਾ ਸਕਦਾ ਹੈ ਕਿ ਉਹਨਾਂ ਦੇ ਮਨਾਉਣ ਦੇ ਤੌਰ-ਤਰੀਕਿਆਂ ਵਿਚ ਲੋੜੀਂਦੇ ਸੁਧਾਰ ਕੀਤੇ ਜਾਣ ਜਿਸ ਨਾਲ ਉਹ ਲਕੀਰ ਪਿੱਟਣ ਤੋਂ ਉਤਾਂਹ ਉੱਠ ਕੇ ਲੋਕ ਜੀਵਨ ਵਿਚ ਕੋਈ ਪਾਜ਼ੇਟਿਵ ਭੂਮਿਕਾ ਨਿਭਾ ਸਕਣ ।

---

# ਗਜ਼ਲ

ਸਰਵਣ ਰਾਹੀ

ਮੈਂ ਤਾਂ ਮਹਿਕਾਂ ਦਾ ਤ੍ਰਿਹਾਇਆ ਮਹਿਰਮ ਦਿਲ ਦੀਏ ਵਾਏ,
ਤੇਰੇ ਰੂਪ ਦਾ ਭਰਿਆ ਚਸ਼ਮਾਂ ਡੋਬਾਂ ਦਿਲ ਨੂੰ ਪਾਏ।
ਸਾਰੀ ਰਾਤ ਉਡੀਕਾਂ ਦੇ ਵਿਚ ਚਾਅ ਨੇ ਚੁੰਗੀਆਂ ਭਰਦੇ,
ਦਿਨ ਚੜ੍ਹਦੇ ਹੀ ਸੂਲੀ ਉਤੇ ਗ਼ਮ ਤੇਰਾ ਲਟਕਾਏ।
ਬੜੀਆਂ ਗੱਲਾਂ ਸਾਂਭ ਕੇ ਰਖੀਆਂ ਦਿਲ ਦੇ ਵਿਚ ਸੀ ਆਪਾਂ,
ਰੱਬ ਜਾਣੇ ਕਿਉਂ ਤੈਨੂੰ ਮਿਲ ਕੇ ਹੋਠ ਮੇਰੇ ਪਥਰਾਏ।
ਦਿਲ ਦੇ ਅੰਨ੍ਹੇ ਖੂਹ 'ਚ ਕੋਈ ਝਾਤੀ ਮਾਰ ਤਾਂ ਦੇਖੇ,
ਆਪਾਂ ਕਿੰਨੇ ਗ਼ਮ ਨੇ ਯਾਰੋ, ਬੁੱਕਲ ਵਿਚ ਲੁਕਾਏ।
ਤਨ ਦੀ ਏਸ ਗੁਫਾ 'ਚ 'ਰਾਹੀ' ਮਨ ਨੂੰ ਚੈਨ ਨ ਆਵੇ,
ਕਿਸ ਦੇ ਬੂਹੇ ਜਾ ਕੇ ਕੋਈ ਪੀੜਾਂ ਨੂੰ ਦਫਨਾਏ।

# ਜ਼ਿੰਦਗੀ ਦੀ ਸੜਕ ਤੇ......

ਪ੍ਰੀਤਮ ਬੇਲੀ

ਸੜਕ ਪਾਰ ਕਰੀਏ
ਤਾਂ ਕਿਸੇ ਦਾ ਹੱਥ ਫੜ ਲਈਏ
ਜਾਂ ਕਿਸੇ ਨੂੰ ਹੱਥ ਫੜਾ ਦਈਏ।

ਰੋਟੀ ਖਾਣ ਲਗਿਆ
ਆਪ ਵੀ ਖਾਈਏ
ਤੇ ਕਿਸੇ ਨੂੰ ਖੁਆ ਦਈਏ।

ਸੁੱਖ ਜਦ ਵੀ ਮਾਣੀਏ
ਤਾਂ ਆਪੇ ਹੀ ਨਹੀਂ .
ਹੋਰਨਾਂ ਨੂੰ ਵੀ ਮਣਾ ਦਈਏ।

ਪਰ ਦੁੱਖ ਦੀ ਗਲ ਹੋਰ ਏ,
ਆਪੇ ਹੀ ਭੋਗੀਏ
ਕਿਸੇ ਹੋਰ ਨੂੰ ਕਿਉਂ ਰੁਆ ਦਈਏ ?

ਤੇ ਜ਼ਿੰਦਗੀ ਦੀ ਸੜਕ 'ਤੇ
ਕਿਸੇ ਦਾ ਹੱਥ ਫੜ ਲਈਏ
ਕਿਸੇ ਨੂੰ ਹੱਥ ਫੜਾ ਦਈਏ ।

# ਕਵਿਤਾ

ਅਜੀਤ ਪਿਆਸਾ

ਜਾਗਦੇ ਸਾਰੇ ਨਜ਼ਾਰੇ
ਰੰਗ ਤੇਰੇ 'ਚੋਂ ਵਹਿ ਗਏ
ਕੀ ਕਹਾਂ ਕਿਦਾਂ ਕਹਾਂ
ਹੋਸ਼ ਮੇਰੇ ਲੈ ਗਏ ?—

ਰੁਕ ਗਈਆਂ ਏਥੇ ਆ ਕੇ
ਸਮੇਂ ਦੀਆਂ ਪ੍ਰਛਾਈਆਂ
ਤ੍ਰਿੱਕਾਲਾਂ ਵੀ ਖੁੰਝ ਗਈਆਂ
ਚੱੜ੍ਹਨੋਂ ਸਵੇਰੇ ਰਹਿ ਗਏ—

ਸਤਰੰਗੀ ਦੇ ਝੂਟੇ ਤੇ ਵੀ
ਹੋਂਦ ਸਾਡੀ ਸਿਫ਼ਰ ਸੀ
ਮਿਲ ਗਈ ਪ੍ਰਿਜ਼ਮੀ ਨਜ਼ਰ
ਪਿੱਛੇ ਹਨੇਰੇ ਰਹਿ ਗਏ—

ਜਾਗਦੇ ਸਾਰੇ ਨਜ਼ਾਰੇ
ਰੰਗ ਤੇਰੇ 'ਚ ਵਹਿ ਗਏ
ਕੀ ਕਹਾਂ ਕਿਦਾਂ ਕਹਾਂ
ਹੋਸ਼ ਮੇਰੇ ਲੈ ਗਏ—

ਰਾਤ ਦੀਆਂ ਜ਼ੁਲਫ਼ਾਂ ਉਲੱਥਿਆਂ
ਖਿੰਡ ਗਿਆ ਸੱਰਘੀ ਦਾ ਪਿਆਰ
ਕੀਲ ਕੇ ਹਿਜਰਾਂ ਦੇ ਨਾਗ
ਚਾਨਣ ਸਪੇਰੇ ਲੈ ਗਏ—

ਰੂਪ ਤੇਰਾ ਬਣ ਗਿਆ
'ਕੁਕਨੂਸ' ਦੇ ਦੀਪਕ ਦਾ ਰਾਗ
ਇਸ਼ਕ ਵਿਚ ਇਹ ਦੇਖ ਲੈ
ਕਿਥੋਂ ਦੇ ਫੇਰੇ ਪੈ ਗਏ
ਜਗ ਦੇ ਸਾਰੇ ਨਜ਼ਾਰੇ
ਰੰਗ ਤੇਰੇ 'ਚ ਵਹਿ ਗਏ
ਕੀ ਕਹਾਂ ਕਿਦਾਂ ਕਹਾਂ
ਹੋਸ਼ ਮੇਰੇ ਲੈ ਗਏ—

# ਬੇਗਾਨੇ

ਫਕੀਰ ਚੰਦ ਤਲੀ

...............

ਬੇਗਾਨੇ ਦੋ ਘੜੀ ਵਿਚ ਹੋ ਗਏ ਪਾਣੀ,
ਬੇਗਾਨੇ ਹੋ ਗਏ ਇਕ ਉਮਰ ਦੇ ਸਾਏ।

ਸਮੁੰਦਰ ਦਾ ਅਥਾਹ, ਬੇਇੰਤਹਾ ਸੀਨਾ,
ਹੈ ਕਤਰੇ ਤੋਂ ਕਿਉਂ ਕਤਰਾ ਗਿਆ ਹਾਏ।

ਨਹੀਂ ਔਣਾ ਅਸੀਂ ਇਸ ਸ਼ਹਿਰ ਵਿਚ ਮੁੜਕੇ,
ਕਿ ਸਾਡਾ ਹਰ ਹਵਾ ਨੂੰ ਭਾਰ ਲਗਦਾ ਹੈ।

ਅਸਾਨੂੰ ਹਰ ਹਵਾ ਦੀ ਜਾਣਕਾਰੀ ਹੈ,
ਹਵਾ ਦਾ ਹਰ ਸੁਨੇਹਾ ਟੁਟਿਆ ਪਤਵਾਰ ਲਗਦਾ ਹੈ।

ਓਹ ਅੱਖਾਂ 'ਚੋਂ ਮਿਰਗ ਹੁਣ ਦੌੜ ਜਾਵਣਗੇ,
ਪਿਆਸਾਂ ਤੋਂ ਸਦਾ ਜੋ ਦਿਲ ਚੁਰਾਵਣਗੇ।

ਕਿ ਜਿਨ੍ਹਾਂ ਰਸਤਿਆਂ ਨੂੰ ਚੁੰਮਦੀ ਸੈਂ, ਜਾਨ ਦੇਂਦੀ ਸੈਂ,
ਓਹ ਸੁਪਨੇ ਵਿਚ ਵੀ ਤੈਨੂੰ ਪਰਾਇਆਂ ਵਾਂਗ ਆਵਣਗੇ।

ਨਦੀ ਦੀ ਅੱਖ ਰੋਈ, ਪਲ ਦੀ ਪਲ ਤੇ ਹੱਸ ਪਈ ਪਿਛੋਂ
ਅਸਾਂ ਜੋ ਜ਼ੁਲਫ਼ ਸੁਲਝਾਈ, ਓਹ ਸਾਨੂੰ ਡੱਸ ਗਈ ਪਿਛੋਂ

ਤੇਰੇ ਜਾਵਣ ਤੇ ਦਿਲ ਵਿਚ ਨ ਖੁਸ਼ੀ, ਨ ਗ਼ਮ ਦੀ ਅੰਗੜਾਈ
ਕਿ ਨਿੰਬਲ ਹੋ ਗਿਆ ਤਾਂ ਦਿਲ ਦੀ ਬਦਲੀ ਵੱਸ ਪਈ ਪਿਛੋਂ।

ਬੇਮਤਲਬ ਆਖ ਕੇ ਤੂੰ ਇਸ ਨਗਰ ਨੂੰ ਛੱਡ ਦਿਤਾ ਹੈ,
ਕਿ ਹੁਣ ਤੂੰ ਆਪਣੀ ਮਰਜ਼ੀ ਦਾ ਪਿੰਜਰਾ ਢੂੰਡ ਲੀਤਾ ਹੈ।

ਕੋਈ ਹਾਸਾ ਕੋਈ ਸ਼ਿਕਵਾ, ਕੋਈ ਦਿਲ ਚੀਰਦਾ ਸਾਇਆ,
ਇਹ ਤੇਰੀ ਮਿਹਰਬਾਨੀ ਹੈ, ਤੂੰ ਆਪੇ ਕਤਲ ਕੀਤਾ ਹੈ।

———

# ਅੰਗੋਲਾ : ਜੋ ਦੂਜਾ ਵੀਅਤਨਾਮ ਨਾ ਬਣਾਇਆ ਜਾ ਸਕਿਆ

—ਬਲਜੀਤ ਪੰਨੂੰ

ਅੱਜ ਕਲ੍ਹ ਅਖਬਾਰਾਂ ਤੇ ਲਗ ਪਗ ਸਾਰੇ ਕੌਮਾਂਤਰੀ ਪਰ੍ਹਿਆਂ ਵ੍ਹਿਚ ਅੰਗੋਲਾ ਨਾਂਅ ਦੇ ਅਫਰੀਕੀ ਦੇਸ਼ ਦੀ ਬੜੀ ਚਰਚਾ ਹੈ। ਅੰਗੋਲਾ ਨਾਲ ਸਬੰਧਤ ਚਰਚਾ ਭਾਵੇਂ ਨਵੀਂ ਨਹੀਂ, ਪਰ ਜਿਸ ਸਿਖਰ ਤਕ ਇਹ ਮਸਲਾ ਪੁੱਜ ਗਿਆ ਹੈ, ਉਸ ਨੇ ਰਾਜਨੀਤੀ ਦਾ ੳ. ਅ. ਜਾਨਣ ਵਾਲੇ ਦਾ ਵੀ ਧਿਆਨ ਖਿੱਚਿਆ ਹੈ। ਅੰਗੋਲਾ ਅੰਦਰ ਘਮਸਾਣ ਦੀ ਜੰਗ ਮੱਚੀ ਹੈ, ਜਿਸ ਦਾ ਹੁਣ ਸਿਰਫ ਰਸਮੀ ਅੰਤ ਹੀ ਬਾਕੀ ਹੈ, ਕਿਉਂਕਿ ਉਹ ਆਪਣੇ ਆਖਰੀ ਸਿੱਟੇ ਉਤੇ ਤਾਂ ਲਗ ਪਗ ਪੁਜ ਚੁੱਕੀ ਹੈ। ਹੁਣ ਕਿਸੇ ਨੂੰ ਵੀ ਰਤਾ ਭਰ ਸ਼ੱਕ ਨਹੀਂ ਰਿਹਾ ਕਿ ਅੰਗੋਲਾ ਆਪਣੀ ਰਾਜਸੀ ਆਜ਼ਾਦੀ ਜਿੱਤਣ ਵਿਚ ਸਫਲ ਹੋ ਗਿਆ ਹੈ। ਪੁਰਤਗੇਜ਼ੀ ਹਾਕਮਾਂ ਤੋਂ ਆਜ਼ਾਦੀ ਤੋਂ ਬਾਅਦ ਇਸ ਉਤੇ ਕੁਝ ਹੋਰ ਤਾਕਤਾਂ ਦਾ ਸਾਂਝਾ ਹਥਿਆਰਬੰਦ ਹਮਲਾ ਵੀ ਪਛਾੜਿਆ ਜਾ ਚੁਕਾ ਹੈ। ਸੰਸਾਰ ਦੇ 80 ਤੋਂ ਵਧ ਦੇਸ਼ ਅੰਗੋਲਾ ਦੀ ਸਰਕਾਰ ਨੂੰ ਮਾਨਤਾ ਦੇ ਚੁਕੇ ਹਨ ਤੇ ਅੰਗੋਲਾ ਨੂੰ ਅਫਰੀਕੀ ਦੇਸ਼ਾਂ ਦੀ ਜਥੇਬੰਦੀ ਓ. ਏ. ਯੂ. ਵਿਚ ਵੀ ਮਾਣ-ਭਰੀ ਥਾਂ ਪ੍ਰਾਪਤ ਹੋ ਗਈ ਹੈ। ਅਮਰੀਕੀ ਹਾਕਮ ਵੀ ਮੰਨ ਚੁਕੇ ਹਨ ਕਿ ਅੰਗੋਲਾ ਅੰਦਰ ਉਹਨਾਂ ਦੀ ਹਾਰ ਹੋ ਚੁਕੀ ਹੈ।

ਅਫਰੀਕਾ ਦੇ ਦੱਖਣ ਵਿਚ ਸਥਿਤ ਇਹ ਦੇਸ਼ ਇਸ ਮਹਾਂਦੀਪ ਦਾ ਦੂਸਰਾ ਸਭ ਤੋਂ ਧਨੀ ਦੇਸ਼ ਹੈ। ਅੰਗੋਲੇ ਦੀ ਧਰਤੀ ਦੇ ਖ਼ਜ਼ਾਨੇ ਸਦਾ ਹੀ ਅਮਰੀਕੀ, ਬਰਤਾਨਵੀ, ਫਰਾਂਸੀਸੀ, ਬੈਲਜੀਅਨ, ਦੱਖਣੀ ਅਫ਼ਰੀਕੀ ਤੇ ਹੋਰ ਪੱਛਮੀ ਅਜਾਰੇਦਾਰਾਂ ਲਈ ਮੁਨਾਫ਼ਿਆਂ ਦਾ ਸੋਮਾ ਬਣੇ ਰਹੇ ਹਨ। ਇਸ ਦੇਸ਼ ਦੀ ਧਰਤੀ ਵਿਚ ਹੀਰੇ, ਫਾਸਫੇਟ, ਤਾਂਬਾ, ਜਿਸਤ,

ਨਿਕਲ ਤੇ ਤੇਲ ਜਹੀਆਂ ਵਸਤਾਂ ਨੇ ਸਦਾ ਉਹਨਾਂ ਦੇਸ਼ਾਂ ਤੇ ਅਜੇਹੇ ਲੋਕਾਂ ਨੂੰ ਧੂ ਪਾਈ ਰੱਖੀ, ਜਿਹਨਾਂ ਦਾ ਕਸਬ ਹੀ ਦੂਸਰੇ ਦੇਸ਼ਾਂ ਨੂੰ ਲੁੱਟ ਕੇ ਆਪਣੇ ਢਿੱਡ ਭਰਨਾ ਰਿਹਾ ਹੈ। ਹੁਣ ਦੀ ਲੜਾਈ ਵੀ ਇਸੇ ਗੱਲ ਦੀ ਹੈ ਕਿ ਇਕ ਪਾਸੇ ਅੰਗੋਲਾ ਦੇ ਲੋਕ ਤਾਂ ਆਪਣੀ ਦੌਲਤ ਦੇ ਆਪ ਮਾਲਕ ਬਣਨ ਲਈ ਦ੍ਰਿੜ੍ਹ ਹੋ ਚੁਕੇ ਹਨ ਅਤੇ ਦੂਸਰੇ ਪਾਸੇ ਹੁਣ ਤਕ ਉਹਨਾਂ ਨੂੰ ਲੁਟਦੇ ਰਹੇ ਲੁਟੇਰੇ ਸੌਖੀ ਤਰ੍ਹਾਂ ਇਹ ਕੁਝ ਛੱਡਣ ਲਈ ਤਿਆਰ ਨਹੀਂ। ਖਣਿਜ ਦੌਲਤ ਤੋਂ ਇਲਾਵਾ ਅੰਗੋਲਾ ਵਿਚ ਗੰਨਾ, ਤਬਾਕੂ ਤੇ ਕਾਫ਼ੀ ਦੀ ਪੈਦਾਵਾਰ ਵੀ ਬਹੁਤ ਹੁੰਦੀ ਹੈ (ਅੰਗੋਲਾ ਦੁਨੀਆਂ ਦਾ ਪੰਜਵਾਂ ਸਭ ਤੋਂ ਵੱਡਾ ਕਾਫ਼ੀ-ਉਤਪਾਦਕ ਦੇਸ਼ ਹੈ) ਅੰਗੋਲਾ ਦੇ ਦੱਖਣ ਵਿਚ ਬਿਜਲੀ ਉਤਪਾਦਨ ਦੇ ਖਾਸ ਕਰ ਵਧੇਰੇ ਸਾਧਨ ਹਨ, ਬੰਦਰਗਾਹ ਲੋਬਿਟੋ ਤੇ ਨਿੱਜੀ ਮਾਲਕੀ ਵਾਲੀ "ਬੈਨਗੁਏਲਾ ਰੇਲਵੇ" ਗੁਆਂਢੀ ਦੇਸ਼ਾਂ—ਜ਼ਾਇਰੇ ਤੇ ਜ਼ਾਂਬੀਆ—ਲਈ ਬਹੁਤ ਲਾਹੇਵੰਦ ਸਾਬਤ ਹੋ ਰਹੀ ਹੈ। ਅੰਗੋਲਾ ਦੀ ਅਜ਼ਾਦੀ ਨਾਲ ਸਭ ਤੋਂ ਵੱਡਾ ਨੁਕਸਾਨ ਉਹਨਾਂ ਬਹੁ-ਕੌਮੀ ਕਾਰਪੋਰੇਸ਼ਨਾਂ ਨੂੰ ਹੋਇਆ ਹੈ ਜਿਹਨਾਂ ਨੇ ਦੇਸ਼ ਦੀ ਸਾਰੀ ਆਰਥਕਤਾ ਉਤੇ ਪੂਰੀ ਤਰ੍ਹਾਂ ਜੱਫਾ ਮਾਰਿਆ ਹੋਇਆ ਸੀ।

ਅੰਗੋਲਾ ਦੇ ਆਜ਼ਾਦੀ ਸੰਗਰਾਮ ਨੇ 1956 ਵਿਚ ਬਾਕਾਇਦਾ ਜਥੇਬੰਦਕ ਰੂਪ ਧਾਰ ਲਿਆ ਜਦੋਂ ਦੇਸ ਦੀਆਂ ਸਾਰੀਆਂ ਆਜ਼ਾਦੀ-ਪਸੰਦ ਤਾਕਤਾਂ ਨੇ ਰਾਜਧਾਨੀ ਲੁਆਂਡਾ ਵਿਚ ਮੀਟਿੰਗ ਕਰ ਕੇ "ਮੂਵਮੈਂਟ ਪਾਪੂਲਰ ਡੇ ਲਿਬਰੇਟੇਕਾਓ ਡੇ ਅੰਗੋਲਾ" (ਐਮ. ਪੀ. ਐਲ. ਏ.) ਕਾਇਮ ਕਰ ਲਈ। ਇਹ ਉਹ ਸਮਾਂ ਸੀ ਜਦੋਂ ਸਾਮਰਾਜ ਕਾਂਗੋ ਤੇ ਅੰਗੋਲਾ ਵਿਚ ਆਜ਼ਾਦੀ ਸੰਗਰਾਮ ਦੀ ਤਿੱਖੀ ਧਾਰ ਨੂੰ ਖੁੰਢਾ ਕਰਨ ਲਈ ਇਕ ਆਪਣੀ ਪਿੱਠੂ ਲਹਿਰ ਸ਼ੁਰੂ ਕਰ ਰਿਹਾ ਸੀ ਤੇ ਜਿਸ ਦਾ ਮੋਹਰੀ ਉਸ ਨੇ ਕਾਸਾਵੂਬੂ-ਮੋਬੂਟੂ ਜੁੰਡੀ ਨੂੰ ਬਣਾਇਆ ਸੀ। ਮੋਬੂਟੂ ਦੇ ਸਾਲੇ ਰਾਬਰਟੋ ਹੋਲਡਨ ਨੂੰ ਉਹਨਾਂ ਅੰਗੋਲਾ ਵੱਖਵਾਦੀ ਕਬਾਇਲੀ ਲਹਿਰ ਖੜੀ ਕਰਨ ਦੇ ਕੰਮ ਲਾਇਆ। ਉਸ ਨੇ ਪਹਿਲਾਂ ਯੂ. ਪੀ. ਐਨ. ਏ. ਫੇਰ ਯੂ. ਪੀ. ਏ. ਨਾਂ ਦੀਆਂ ਜਥੇਬੰਦੀਆਂ ਬਣਾਈਆਂ ਅਤੇ ਬਾਅਦ (ਮਾਰਚ 1962) ਵਿਚ ਯੂ. ਪੀ. ਏ. ਤੇ ਇਕ ਹੋਰ ਅਜੇਹੀ ਹੀ ਜਥੇਬੰਦੀ ਪੀ. ਡੀ. ਏ. ਨੂੰ ਮਿਲਾ ਕੇ ਐਫ. ਐਨ. ਐਲ. ਏ. ਬਣਾ ਲਈ। 1961 ਵਿਚ ਰਾਬਰਟੋ ਹੋਲਡਨ ਅਮਰੀਕੀ ਹਮਾਇਤ ਹਾਸਲ ਕਰਨ ਲਈ ਕਈ ਵਾਰ ਉਥੇ ਗਿਆ। ਉਸ ਨੂੰ ਜਾਅਲੀ ਪਾਸਪੋਰਟਾਂ ਤੇ ਅਮਰੀਕਾ ਲਿਜਾਇਆ ਗਿਆ ਤਾਂ ਜੋ ਅਮਰੀਕਾ ਨਾਲ ਉਸ ਦੇ ਸਬੰਧ ਲੁਕੇ ਰਹਿਣ। ਦੋ ਜਨਵਰੀ 1976 ਨੂੰ ਘਾਣਾ ਸਰਕਾਰ ਦੇ ਅਖਬਾਰ "ਡੇਲੀ ਗਰਾਫਿਕ" ਨੇ ਕਿਹਾ ਕਿ ਰਾਬਰਟੋ 1961 ਤੋਂ ਸੀ. ਆਈ. ਏ. ਦਾ ਤਨਖਾਹੀਆ ਹੈ। ਸੀ. ਆਈ. ਏ. ਦੀ ਹਦਾਇਤ ਉਤੇ ਹੀ ਉਸ ਨੇ ਅੰਗੋਲਾ ਲਈ ਇਕ ਆਰਜ਼ੀ 'ਇਨਕਲਾਬੀ' ਸਰਕਾਰ ਕਾਇਮ ਕੀਤੀ, ਜਿਸ ਦਾ ਉਹ ਆਪ ਪ੍ਰਧਾਨ ਮੰਤਰੀ ਬਣਿਆ ਤੇ ਯੂ.ਪੀ.ਏ. ਦੇ ਸਾਬਕਾ ਸਕੱਤਰ ਜਨਰਲ ਜਾਨੋਸ ਸਾਵਿੰਬੀ ਨੂੰ ਬਦੇਸ਼ ਮੰਤਰੀ ਥਾਪ ਦਿੱਤਾ। ਇਹ ਸਾਰਾ ਕੁਝ ਏਸ ਵਾਸਤੇ ਕੀਤਾ ਤਾਂ ਗਿਆ ਕਿ ਐਮ. ਪੀ. ਐਲ. ਏ. ਵਲੋਂ ਸਾਰੀਆਂ ਦੇਸ਼ ਭਗਤ ਤਾਕਤਾਂ ਨੂੰ ਇਕੱਠਾ ਕਰਨ ਦੇ ਜਤਨ ਸਫਲ ਨਾ ਹੋਣ।"

ਪਰ ਇਹ ਸਾਰਾ ਕੁਝ ਐਮ. ਪੀ. ਐਲ. ਏ. ਦੀ ਪੇਸ਼-ਕਦਮੀ ਨਾ ਰੋਕ ਸਕਿਆ। ਸੋ, ਹੁਣ ਮਾਓ ਸਾਹਿਬ ਆਪਣੇ ਅਸਲੀ ਰੂਪ ਵਿਚ ਆ ਟਪਕੇ। ਰਾਬਰਟੋ ਨੂੰ ਪੀਕਿੰਗ ਬੁਲਾਇਆ ਗਿਆ ਅਤੇ ਇਕ ਵਿਅਕਤੀ ਵਿਨਾਟੋ-ਡਾ-ਕਾਰੂਜ਼ ਨੂੰ 1963 ਵਿਚ ਇੰਡੋਨੇਸ਼ੀਆ ਵਿਚ ਇਕ ਪ੍ਰੈਸ ਕਾਨਫਰੰਸ ਤੋਂ ਅਗਵਾ ਕਰ ਕੇ ਚੋਰੀ ਚੋਰੀ ਚੀਨ ਪੁਚਾ-ਇਆ ਗਿਆ।

1964 ਵਿਚ ਸਾਵਿੰਬੀ ਰਾਬਰਟੋ ਦੇ "ਕਬਾਇਲੀ-ਵਾਦ" ਅਤੇ "ਅਮਰੀਕੀ ਸਾਮਰਾਜੀਆਂ" ਤੋਂ ਹਮਾਇਤ ਪ੍ਰਾਪਤ ਕਰਨ ਵਿਰੁਧ ਰੋਸ ਕਰਦਾ ਅਸਤੀਫ਼ਾ ਦੇ ਕੇ ਐਫ. ਐਨ. ਐਲ. ਏ. ਵਿਚੋਂ ਨਿਕਲ ਗਿਆ ਅਤੇ ਉਸ ਨੇ ਆਪਣੀ ਪਾਰਟੀ "ਯੂਨੀਅਨ ਨੈਸ਼ਨਲ ਪੈਰਾ ਆ ਇੰਡੀਪੈਂਡੈਂਸੀਆ ਟੋਟਲ ਡੇ ਅੰਗੋਲਾ" (ਯੂ.ਐਨ ਆਈ.ਟੀ.ਏ.) ਬਣਾ ਲਈ। ਅਪਰੈਲ 1974 ਖ਼ੁਦ ਪੁਰਤਗਾਲ ਵਿਚ ਸਾਲਾਜ਼ਾਰ ਦਾ ਤਖ਼ਤਾ ਉਲਟ ਜਾਣ ਪਿਛੋਂ ਇਹ ਭੇਦ ਸਾਹਮਣੇ ਆ ਗਿਆ ਕਿ ਸਾਵਿੰਬੀ ਨੇ ਨਵੀਂ ਪਾਰਟੀ ਪੁਰਤਗੇਜ਼ੀ ਹਾਕਮਾਂ ਦੀਆਂ ਸੂਹੀਆ ਏਜੰਸੀਆਂ ਦੀ ਸੇਵਾ ਲਈ ਬਣਾਈ। ਫਰਾਂਸ ਵਿਚ ਛਪਦੇ "ਅਫਰੀਕਾਸੀਆ" ਨੇ 1969 ਵਿਚ ਲਿਖਿਆ ਕਿ ਯੂ. ਐਨ.ਆਈ. ਟੀ. ਏ. ਨੂੰ ਅਮਰੀਕਾ ਦੀ ਸੀ. ਆਈ. ਏ. ਕੋਲੋਂ ਧਨ ਮਿਲਦਾ ਸੀ। 21 ਜੁਲਾਈ 1974 ਨੂੰ ਇਸੇ ਅਖਬਾਰ ਨੇ ਸਾਵਿੰਬੀ ਵਲੋਂ ਐਮ. ਪੀ. ਐਲ. ਏ. ਵਿਰੁਧ ਪੁਰਤਗੇਜ਼ੀ ਹਾਕਮਾਂ ਨੂੰ ਭੇਜੀਆਂ ਰੀਪੋਰਟਾਂ ਦੀਆਂ ਹੂਬਹੂ ਨਕਲਾਂ ਛਾਪੀਆਂ।

15 ਮਾਰਚ 1961 ਨੂੰ ਅੰਗੋਲਾ ਵਿਚ ਐਮ. ਪੀ. ਐਲ. ਏ. ਵਲੋਂ ਸ਼ਾਨਦਾਰ ਹਥਿਆਰਬੰਦ ਸੰਗਰਾਮ ਸ਼ੁਰੂ ਹੋ ਗਿਆ। ਉਸ ਤੋਂ ਬਾਅਦ ਅੰਗੋਲਾ ਸੰਯੁਕਤ ਰਾਸ਼ਟਰ ਸੰਘ ਤੇ ਹੋਰ ਕੌਮਾਂਤਰੀ ਇਕੱਠਾਂ ਵਿਚ ਬਹੁਤ ਚਰਚਾ ਦਾ ਕੇਂਦਰ ਬਣਿਆ ਰਿਹਾ। ਭਾਰਤੀ ਧਰਤੀ ਉਤੇ ਗੋਆ, ਦਮਨ, ਦਿਉ ਦੀ ਪੁਰਤਗਾਲ ਤੋਂ ਆਜ਼ਾਦੀ ਨੇ ਵੀ ਅੰਗੋਲਾ ਸਮੇਤ ਸਭ ਅਫਰੀਕੀ ਲੋਕਾਂ ਨੂੰ ਜ਼ਬਰਦਸਤ ਉਤਸ਼ਾਹ ਦਿਤਾ, ਜਿਹੜੇ ਪੁਰਤਗੇਜ਼ੀ ਸਾਮਰਾਜ ਵਿਰੁਧ ਜੂਝ ਰਹੇ ਸਨ। ਬਾਅਦ ਵਿਚ ਸਾਰੇ ਸੰਸਾਰ ਵਿਚ ਹੀ ਕੌਮੀ ਆਜ਼ਾਦੀ ਦੀਆਂ ਲਹਿਰਾਂ ਦੀ ਚੜ੍ਹਤ ਹੋ ਗਈ। ਦੋ ਸਾਲ ਪਹਿਲਾਂ ਖ਼ੁਦ ਪੁਰਤਗਾਲ ਵਿਚ ਹੀ ਉਸ ਹਕੂਮਤ ਦਾ ਕੀਰਤਨ ਸੋਹਿਲਾ ਪੜ੍ਹਿਆ ਗਿਆ, ਜਿਹੜੀ ਹੋਰਨਾਂ ਲੋਕਾਂ ਨੂੰ ਗ਼ੁਲਾਮ ਬਣਾਉਂਦੀ ਸੀ। ਇਸ ਸਾਰੇ ਕੁਝ ਦੇ ਸਿਟੇ ਵਜੋਂ ਜਨਵਰੀ 1975 ਵਿਚ ਇਕ ਸਮਝੌਤੇ ਅਨੁਸਾਰ ਅੰਗੋਲਾ ਦੀ ਆਜ਼ਾਦੀ ਦੀ ਤਾਰੀਖ 11 ਨਵੰਬਰ ਮਿੱਥ ਦਿੱਤੀ ਗਈ। ਇਸ ਦੇ ਨਾਲ ਹੀ ਜਤਨ ਕੀਤੇ ਗਏ ਕਿ ਆਜ਼ਾਦੀ ਵਾਲੇ ਦਿਨ ਲੁਆਂਡਾ ਉਤੇ ਕਬਜ਼ਾ ਐਫ.ਐਨ.ਐਲ.ਏ. ਦਾ ਹੋਵੇ। ਨਤੀਜੇ ਵਜੋਂ ਅੰਗੋਲਾ ਵਿਚ ਲੜਾਈ ਤੇਜ਼ ਭੜਕ ਉਠੀ।

ਇਸ ਦੌਰਾਨ ਮਾਓਵਾਦੀ ਚੀਨ ਨੇ ਫੇਰ ਸਰਗਰਮ ਰੋਲ ਸ਼ੁਰੂ ਕਰ ਦਿਤਾ। 3 ਜੂਨ 1974 ਨੂੰ ਪੁਰਤਗੇਜ਼ੀ ਅਖਬਾਰ "ਕੈਪੀਟਲ" ਨੇ ਕਿਨਹਾਸਾ ਤੋਂ ਇਹ ਖਬਰ ਛਾਪੀ : "ਐਫ. ਐਨ. ਐਲ. ਏ. ਦੇ ਯੂਨਿਟਾਂ ਨੂੰ ਟਰੇਨਿੰਗ ਦੇਣ ਲਈ ਚੀਨੀ ਫੌਜੀ ਮਾਹਰਾਂ ਦੀ ਇਕ ਟੀਮ ਸ਼ਹਿਰ ਪੁਜ ਗਈ ਹੈ। ਜ਼ਾਇਰੇ ਪ੍ਰੈਸ ਏਜੰਸੀ ਨੇ ਦਸਿਆ ਹੈ ਕਿ ਹੋਲਡਨ ਰਾਬਰਟੋ ਨੇ ਪਿਛੇ ਜਹੇ ਪੀਕਿੰਗ ਨਾਲ ਸਮਝੌਤਾ ਕੀਤਾ ਹੈ, ਜਿਸ ਮੁਤਾਬਕ ਉਸ ਨੂੰ 112 ਚੀਨੀ ਮਾਹਰ ਦਿਤੇ ਗਏ ਹਨ। ਚੀਨੀ ਫੌਜੀ ਮਾਹਰਾਂ ਨੇ ਕਿਨਕੂਜ਼ੂ ਵਿਚ ਆਪਣਾ ਫੌਜੀ ਅੱਡਾ ਕਾਇਮ ਕਰ ਲਿਆ ਹੈ।" ਖ਼ੁਦ ਪੁਰਤਗਾਲ ਵਿਚ ਜਮਹੂਰੀ ਹਕੂਮਤ ਕਾਇਮ ਹੋ ਜਾਣ ਤੇ ਉਸ ਵਲੋਂ ਗ਼ੁਲਾਮ ਦੇਸ਼ਾਂ ਨੂੰ ਆਜ਼ਾਦ ਕਰਨ ਦੀ ਨੀਤੀ ਲਾਗੂ ਕਰਨ ਤੋਂ ਬਾਅਦ ਐਫ. ਐਨ. ਐਲ. ਏ. ਨੂੰ ਇਹ ਚੀਨੀ ਮੱਦਦ ਦਾ ਮਕਸਦ ਆਖਰ ਕੀ ਸੀ ? ਬਿਲਕੁਲ ਸਾਫ ਹੀ ਹੈ ਕਿ ਇਹ ਮੱਦਦ ਪੁਰਤਗੇਜ਼ੀਆਂ ਵਿਰੁਧ ਨਹੀਂ, ਐਮ.ਪੀ.ਐਲ.ਏ. ਨੂੰ ਖ਼ਤਮ ਕਰਨ ਲਈ ਦਿੱਤੀ ਜਾ ਰਹੀ ਸੀ। ਮਾਹਰਾਂ ਨੂੰ ਭੇਜਣ ਤੋਂ ਬਾਅਦ ਹੋਰ ਵੀ ਅਜੇਹੇ ਕਦਮ ਚੁਕੇ ਗਏ। ਸਤੰਬਰ 1974 ਵਿਚ ਐਫ. ਐਨ. ਐਲ. ਏ. ਨੂੰ 450 ਟਨ ਫੌਜੀ ਸਾਮਾਨ ਪਰਾਪਤ ਹੋਇਆ।

ਸੀਅਰਾ ਲਿਓਨੇ ਦੇ ਅਖਬਾਰ "ਨੇਸ਼ਨ" ਨੇ ਸਤੰਬਰ 1975 ਵਿਚ ਲਿਖਿਆ ਕਿ ਪੀਕਿੰਗ ਵਿਚ ਚੀਨੀ ਤੇ ਅਮਰੀਕੀ ਹਾਲ ਦੇ ਸਮੇਂ ਵਿਚ ਅੰਗੋਲਾ ਬਾਰੇ ਵਿਚਾਰ ਕਰਨ ਤੇ ਐਫ. ਐਨ. ਐਲ. ਏ. ਦੀ ਮੱਦਦ ਕਰਨ ਬਾਰੇ ਕਈ ਵਾਰ ਮਿਲ ਚੁਕੇ ਹਨ। ਇਹਨਾਂ ਗੁਪਤ ਚੀਨੀ-ਅਮਰੀਕੀ ਮੀਟਿੰਗਾਂ ਵਿਚ ਦੋਵੇਂ ਧਿਰਾਂ ਰਾਬਰਟੋ ਨੂੰ ਫੌਜੀ ਮੱਦਦ ਤੇਜ਼ ਕਰਨ ਬਾਰੇ ਸਹਿਮਤ ਹੋਈਆਂ। "ਨਿਊਜ਼ਵੀਕ" ਨੇ 15 ਦਸੰਬਰ 1975 ਨੂੰ ਲਿਖਿਆ ਕਿ ਪੀਕਿੰਗ ਵਿਚ ਪ੍ਰਧਾਨ ਫ਼ੋਰਡ ਤੇ ਬਦੇਸ਼ ਸਕੱਤਰ ਕੀਸਿੰਗਰ ਨੇ ਅੰਗੋਲਾ ਬਾਰੇ ਚੀਨੀ ਆਗੂਆਂ ਨਾਲ ਵਿਚਾਰ ਕੀਤੀ ਅਤੇ ਕੀਸਿੰਗਰ ਨੇ ਦਸਿਆ ਕਿ ਸੋਵੀਅਤ ਕਾਰਵਾਈ (ਐਮ. ਪੀ. ਐਲ. ਏ. ਦੀ ਹਮਾਇਤ) ਬਾਰੇ ਅਮਰੀਕੀ "ਚਿੰਤਾ" ਵਿਚ ਚੀਨ ਵੀ ਸ਼ਾਮਲ ਹੈ।

ਅਮਰੀਕੀ ਅਖ਼ਬਾਰ "ਕ੍ਰਿਸਚੀਅਨ ਸਾਇੰਸ ਮੌਨਿਟਰ" ਨੇ ਰਿਪੋਰਟ ਦਿਤੀ ਕਿ ਸੀ. ਆਈ. ਏ. ਨੇ 300 ਸਾਬਕ ਅਮਰੀਕੀ ਫੌਜੀਆਂ ਨੂੰ ਭਾੜੇ ਉਤੇ ਭਰਤੀ ਕਰ ਕੇ ਅੰਗੋਲਾ ਵਿਚ ਲੜਨ ਲਈ ਭੇਜਿਆ। ਬਰਤਾਨੀਆਂ ਵਿਚ ਵੀ ਭਾੜੇ ਦੇ ਫੌਜੀ ਭਰਤੀ ਕੀਤੇ ਗਏ। ਪਿਛੇ ਜਹੇ ਇਸ ਸੁਆਲ ਉਤੇ ਬਰਤਾਨਵੀ ਪਾਰਲੀਮੈਂਟ ਵਿਚ ਰੌਲਾ ਪਿਆ ਕਿ ਲੜਾਈ ਵਿਚ ਹਾਰ ਤੋਂ ਘਬਰਾਏ ਭਾੜੇ ਦੇ ਫੌਜੀਆਂ ਨੂੰ ਉਹਨਾਂ ਦੇ ਕਮਾਂਡਰ ਨੇ ਹੀ ਮਾਰ ਦਿਤਾ।

ਅਮਰੀਕਾ ਨੇ ਅੰਗੋਲਾ ਦੇ ਝਗੜੇ ਵਿਚ ਆਪਣੇ ਆਪ ਨੂੰ ਪੱਛਮੀ ਏਸ਼ੀਆ ਨਾਲੋਂ ਵੀ ਵਧ ਉਲਝਾਇਆ। ਅਸਲ ਵਿਚ, ਅੰਗੋਲਾ ਦੀ ਅਮੀਰੀ ਦੀ ਚਕਾਚੌਂਧ ਨੇ ਅਮਰੀਕੀ ਹਾਕਮਾਂ ਨੂੰ ਸੁਲਾਹ-ਸਫਾਈ (ਦੇਤਾਂਤ) ਦੀ ਨੀਤੀ ਵੀ ਭੁਲਾ ਦਿੱਤੀ। ਸੋਵੀਅਤ ਯੂਨੀਅਨ ਤੇ ਹੋਰ ਸੋਸ਼ਲਿਸਟ ਦੇਸ਼ਾਂ ਵਲੋਂ ਅੰਗੋਲਾ ਦੇ ਮੁਕਤੀ ਸੰਗਰਾਮ ਨੂੰ ਦਿਤੀ ਸਰਗਰਮ ਮੱਦਦ ਨੂੰ ਕੀਸਿੰਗਰ ਨੇ ਅਮਰੀਕਾ-ਸੋਵੀਅਤ ਸੁਲਾਹ-ਸਫਾਈ ਲਈ "ਖ਼ਤਰਨਾਕ" ਆਖਿਆ। ਅਫਰੀਕੀ ਏਕਤਾ ਜਥੇਬੰਦੀ (ਓ.ਏ.ਯੂ.) ਦੇ ਸ਼ਿਖਰ ਸਮੇਲਨ ਤੋਂ ਐਨ ਪਹਿਲਾਂ ਕੀਸਿੰਗਰ ਦਾ ਸਹਾਇਕ ਵਿਲਹੈਲਮ ਈ. ਸ਼ੋਂਫਟੇ ਜ਼ਾਇਰੇ, ਗੈਬਨ, ਕੈਮੇਰੌਨ, ਆਇਵਰੀ ਕੋਸਟ ਤੇ ਸੈਨੇਗਲ ਗਿਆ ਅਤੇ ਇਹਨਾਂ ਦੇਸ਼ਾਂ ਦੀਆਂ ਸਰਕਾਰਾਂ ਉਤੇ ਦਬਾਅ ਪਾਇਆ ਕਿ ਉਹ

ਐਮ. ਪੀ. ਐਲ. ਏ. ਨੂੰ ਓ. ਏ. ਯੂ. ਵਿਚ ਸ਼ਾਮਲ ਨਾ ਹੋਣ ਦੇਣ। ਪੱਛਮੀ ਜਰਮਨੀ ਦੇ ਬਦੇਸ਼ ਮੰਤਰੀ ਡੀਟਰਿਸ਼ ਗੁਸ਼ਰ ਨੇ ਘਾਣਾ, ਕੀਨੀਆ, ਲਾਇਬੇਰੀਆ, ਮਲਾਵੀ, ਨਾਇਜੇਰੀਆ ਦੇ ਮੁਖੀ ਬਰਗੇਡੀਅਰ ਮੁਰਤਾਲਾ ਮੁਹੰਮਦ ਤੇ ਹੋਰ ਅਫਰੀਕੀ ਲੀਡਰਾਂ ਨੂੰ "ਨਿੱਜੀ ਤੌਰ ਤੇ" ਲਿਖਿਆ ਕਿ ਐਮ. ਪੀ.ਐਲ.ਏ. ਨੂੰ "ਪੂਰੀ ਤਾਕਤ ਹਾਸਲ ਕਰਨ ਦੀ ਇਜਾਜ਼ਤ ਨਹੀਂ ਦਿਤੀ ਜਾਣੀ ਚਾਹੀਦੀ।" ਅਤੇ ਇਥੇ ਇਕ ਗੱਲ ਦਾ ਜ਼ਿਕਰ ਵੀ ਜ਼ਰੂਰੀ ਹੈ ਕਿ ਨਾਇਜੇਰੀਆ, ਤਨਜ਼ਾਨੀਆ ਆਦਿ ਦੇਸ਼ਾਂ ਨੇ ਫੋਰਡ ਦੇ ਇਸ "ਨਿੱਜੀ" ਹੁਕਮਨਾਮੇ ਦੇ ਪਰਖਚੇ ਉਡਾਉਂਦਿਆਂ ਐਮ. ਪੀ. ਐਲ. ਏ. ਦਾ ਡਟ ਕੇ ਸਾਥ ਦਿਤਾ। ਨਾਇਜੇਰੀਆ ਦੇ ਮੁਖੀ ਬ੍ਰਗੇਡੀਅਰ ਮੁਹੰਮਦ ਨੇ ਇਸ ਗੱਲ ਨੂੰ ਸਭ ਅਫਰੀਕੀ ਦੇਸ਼ਾਂ ਲਈ "ਸ਼ਰਮਨਾਕ" ਆਖਿਆ ਕਿ ਅਮਰੀਕਾ ਦਾ ਪ੍ਰਧਾਨ ਉਹਨਾਂ ਨੂੰ ਨਿੱਜੀ ਸੰਦੇਸ਼ਾਂ ਦੇ ਰੂਪ ਵਿਚ ਦਬਾਅ-ਪਾਊ ਹੁਕਮਨਾਮੇ ਭੇਜਣ ਦੀ ਜੁਰਅਤ ਕਰਦਾ ਹੈ। (ਤੇ ਇਹ ਗੱਲ ਨਿਰਾ ਸਬੱਬ ਨਹੀਂ ਕਿ ਉਸ ਤੋਂ ਬਾਅਦ ਨਾਇਜੇਰੀਆ ਵਿਚ ਰਾਜ-ਪਲਟੇ ਦਾ ਜਤਨ ਕੀਤਾ ਗਿਆ। ਇਸ ਪਲਟੇ ਰਾਹੀਂ ਭਾਵੇਂ ਕੋਈ ਅਮਰੀਕਾ-ਪੱਖੀ ਉਪਰ ਆਉਣ ਵਿਚ ਸਫਲ ਨਹੀਂ ਹੋ ਸਕਿਆ ਪਰ ਫੋਰਡ ਦੇ ਹੁਕਮਨਾਮੇ ਨੂੰ ਚੈਲੰਜ ਕਰਨ ਵਾਲੇ ਬ੍ਰਗੇਡੀਅਰ ਮੁਹੰਮਦ ਨੂੰ ਕਤਲ ਕਰਵਾ ਦਿਤਾ ਗਿਆ।)

ਇਸ ਸਭ ਕੁਝ ਦੇ ਬਾਵਜੂਦ ਸਾਮਰਾਜ, ਦੱਖਣੀ ਅਫਰੀਕਾ ਦੇ ਹਾਕਮ ਤੇ ਮਾਓਵਾਦੀ ਰਲ ਕੇ ਅੰਗੋਲਾ ਨੂੰ "ਦੂਸਰਾ ਵੀਅਤਨਾਮ" ਨਹੀਂ ਬਣਾ ਸਕੇ ਜਿਸ ਮੰਤਵ ਲਈ ਉਹਨਾਂ ਨੂੰ ਨਿਸ਼ਾਨਾ ਚੁਣਿਆ ਸੀ। ਅੰਗੋਲਾ ਨੇ ਕੌਮਾਂਤਰੀ ਪੱਧਰ ਉਤੇ ਵਿਉਂਤੀ ਸਾਜ਼ਸ਼ ਦਾ ਠੋਕਵਾਂ ਜੁਆਬ ਦਿਤਾ ਹੈ। ਐਮ. ਪੀ. ਐਲ ਏ. ਨੇ ਕੋਈ ਘਰੇਲੂ ਜੰਗ ਨਹੀਂ ਲੜੀ ਜਿਵੇਂ ਕਿ ਪੱਛਮੀ ਅਖਬਾਰਾਂ ਆਖਦੀਆਂ ਹਨ। ਇਹ ਘਰੇਲੂ ਜੰਗ ਨਹੀਂ ਸੀ, ਬਦੇਸ਼ੀ ਹਮਲਾ ਸੀ ਜਿਹੜਾ ਉਸ ਦੀ ਆਜ਼ਾਦੀ ਨੂੰ ਖੋਹਣ ਲਈ ਕੀਤਾ ਗਿਆ। ਕਿਊਬਾ ਦੇ ਪ੍ਰਧਾਨ ਮੰਤਰੀ ਡਾ: ਫੀਦਲ ਕਾਸਟਰੋ ਨੇ ਠੀਕ ਹੀ ਆਖਿਆ ਹੈ, "ਇਹ ਅੰਗੋਲਾ ਵਿਚ ਸੋਸ਼ਲਿਜ਼ਮ ਦੀ ਸਥਾਪਤੀ ਦਾ ਸੁਆਲ ਨਹੀਂ ਸਗੋਂ ਲੋਕਾਂ ਵਲੋਂ ਜਿੱਤੀ ਆਜ਼ਾਦੀ ਦੀ ਰਾਖੀ ਦਾ ਹੈ।" ਅੰਗੋਲਾ ਦੇ ਲੋਕ ਆਪਣੀ ਆਜ਼ਾਦੀ ਦੀ ਰਾਖੀ ਲਈ ਲੜ ਰਹੇ ਹਨ। ਇਸ ਲੜਾਈ ਵਿਚ ਸਾਰੇ ਸੰਸਾਰ ਦੀਆਂ ਅਗਾਂਹ ਵਧੂ ਤਾਕਤਾਂ ਉਹਨਾਂ ਨਾਲ ਡਟ ਕੇ ਖੜੋਤੀਆਂ ਹਨ।

ਅੰਗੋਲਾ ਦੇ ਮੁਕਤੀ ਸੰਗਰਾਮ ਨੇ ਇਕ ਗੱਲ ਫੇਰ ਨਿਖਾਰ ਕੇ ਸਾਹਮਣੇ ਲਿਆਂਦੀ ਹੈ ਕਿ ਸੋਵੀਅਤ ਯੂਨੀਅਨ ਤੇ ਸਮੁੱਚਾ ਸੋਸ਼ਲਿਸਟ ਕੈਂਪ ਆਜ਼ਾਦੀ ਦੀਆਂ ਲਹਿਰਾਂ ਦਾ ਸਭ ਤੋਂ ਧੜੱਲੇਦਾਰ ਤੇ ਨਿਰ ਸੁਆਰਥ ਹਮਾਇਤੀ ਹੈ। ਇਸ ਸਬੰਧ ਵਿਚ, ਸਾਰੇ ਸਾਮਰਾਜੀ ਹਲਕੇ ਤੇ ਉਹਨਾਂ ਦਾ ਧੂਤੂ ਪੱਛਮੀ ਪ੍ਰੈਸ ਸੋਸ਼ਲਿਸਟ ਕਿਊਬਾ ਵਲੋਂ ਅੰਗੋਲਾ ਦੇ ਮੁਕਤੀ ਸੰਗਰਾਮ ਵਿਚ ਦਿਤੀ ਮੱਦਦ ਬਾਰੇ ਬਹੁਤ ਬਹੂਤੀਆਂ ਪਾ ਰਿਹਾ ਹੈ। ਉਹ ਆਪਣੇ ਹੋਰ ਹਮਲੇ ਲਈ ਬਹਾਨਿਆਂ ਦਾ ਆਧਾਰ "ਕਿਊਬਾ ਦੇ ਫੌਜੀ ਦਖਲ" ਨੂੰ ਬਣਾਉਂਦੇ ਹਨ। ਪਰ ਸੰਸਾਰ ਦੀ ਲੋਕ-ਰਾਏ ਨੂੰ ਗੁਮਰਾਹ ਕਰਨ ਵਿਚ ਮਸਤ ਇਹ ਸਾਮਰਾਜੀ ਹਲਕੇ ਇਹ ਭੁੱਲ ਜਾਂਦੇ ਹਨ ਕਿ ਕਿਊਬਾ ਵਲੋਂ ਦਿਤੀ ਜਾ ਰਹੀ ਮੱਦਦ ਇਕ ਤਾਂ ਖ਼ੁਦ ਅੰਗੋਲਾ ਦੀ ਐਮ. ਪੀ. ਐਲ. ਏ ਦੀ ਬੇਨਤੀ ਉਤੇ ਪੁਜ ਰਹੀ ਹੈ। ਦੂਸਰੇ, ਇਹ ਮੱਦਦ ਕਿਸੇ ਫੌਜੀ ਮਨੋਰਥ ਜਾਂ ਆਰਥਕ ਲੁੱਟ ਦੇ ਮਨਸ਼ੇ ਨਾਲ ਨਹੀਂ ਆ ਰਹੀ ਸਗੋਂ ਅੰਗੋਲਾ ਦੀ ਮੁਕਤੀ ਲਈ ਹੈ; ਤੀਸਰੇ, ਅਜੇਹਾ ਕਰ ਕੇ ਕਿਊਬਾ ਆਪਣਾ ਕੌਮਾਂਤਰੀ ਫਰਜ਼ ਪੂਰਾ ਕਰ ਰਿਹਾ ਹੈ।

ਸੰਯੁਕਤ ਰਾਸ਼ਟਰ ਦੇ ਮਤਿਆਂ ਉਤੇ ਅਮਲ ਕਰਦਿਆਂ ਸੋਵੀਅਤ ਯੂਨੀਅਨ ਨੇ ਅੰਗੋਲਾ ਸਮੇਤ ਸਾਰੇ ਅਫਰੀਕੀ ਦੇਸ਼ਾਂ ਵਿਚ ਆਜ਼ਾਦੀ ਲਹਿਰ ਦੀ ਹਰ ਪੱਖ ਤੋਂ ਰਾਜਸੀ, ਇਖਲਾਕੀ ਤੇ ਪਦਾਰਥਕ ਮਦਦ ਦਿਤੀ। ਉਸ ਨੇ ਇਹ ਮੱਦਦ ਖ਼ੁਦ ਓ. ਏ. ਯੂ. ਦੀ ਬੇਨਤੀ ਉਤੇ ਦਿਤੀ। ਓ. ਏ. ਯੂ. ਦੇ ਵਫ਼ਦ ਨੇ ਅਪ੍ਰੈਲ 1974 ਵਿਚ ਮਾਸਕੋ ਜਾ ਕੇ ਸੋਵੀਅਤ ਸਰਕਾਰ ਦਾ ਇਸ ਗਲੋਂ ਧੰਨਵਾਦ ਕੀਤਾ। ਇਹ ਸੋਵੀਅਤ ਯੂਨੀਅਨ ਦੀ ਨਿਰਛਲ ਸਹਾਇਤਾ ਹੀ ਹੈ ਕਿ ਕੁਝ ਦਿਨ ਪਹਿਲਾਂ ਹੀ ਓ. ਏ. ਯੂ. ਦੇ ਪ੍ਰਧਾਨ ਇਦੀ ਅਮੀਨ ਨੇ ਆਖਿਆ, "ਸੋਵੀਅਤ ਯੂਨੀਅਨ ਨੂੰ ਸਾਮਰਾਜੀ ਪ੍ਰਚਾਰ ਬਾਰੇ ਨਾ ਚਿੰਤਤ ਹੋਣਾ ਚਾਹੀਦਾ ਹੈ ਤੇ ਨਾ ਹੀ ਉਸ ਵਲ ਧਿਆਨ ਦੇਣਾ ਚਾਹੀਦਾ ਹੈ ਸਗੋਂ ਦੱਖਣੀ ਅਫਰੀਕਾ, ਰੋਡੇਸ਼ੀਆ ਤੇ ਫਲਸਤੀਨ ਦੀ ਮੁਕੰਮਲ ਆਜ਼ਾਦੀ ਲਈ ਕੰਮ ਜਾਰੀ ਰਖਣਾ ਚਾਹੀਦਾ ਹੈ।"

ਅੰਗੋਲਾ ਦੀਆਂ ਘਟਨਾਵਾਂ ਨੇ ਕੁਝ ਹਲਕਿਆਂ ਵਲੋਂ ਕੀਤੇ ਜਾਂਦੇ ਇਸ ਪ੍ਰਚਾਰ ਦੀ ਕਲਈ ਵੀ ਖੋਲ੍ਹ ਦਿਤੀ ਹੈ ਕਿ ਅਮਰੀਕਾ ਨਾਲ ਸੰਬੰਧ ਸੁਧਾਰਨ ਦੀ ਨੀਤੀ ਅਪਣਾ ਕੇ ਸੋਵੀਅਤ ਯੂਨੀਅਨ ਨੇ ਨਵ-ਆਜ਼ਾਦ ਦੇਸ਼ਾਂ ਦੇ ਹਿਤਾਂ ਨੂੰ ਕੁਰਬਾਨ

ਕਰ ਦਿਤਾ ਹੈ। ਸਮੇਂ ਨੇ ਦਰਸਾ ਦਿਤਾ ਹੈ ਕਿ ਸੋਵੀਅਤ ਯੂਨੀਅਨ ਨੇ ਜਿਥੇ ਸੁਲਾਹ-ਸਫਾਈ (ਦੇਤਾਂਤ) ਦੀ ਨੀਤੀ ਅਪਣਾ ਕੇ ਸੰਸਾਰ ਜੰਗ ਦੇ ਖ਼ਤਰੇ ਨੂੰ ਦੂਰ ਭਜਾਇਆ ਹੈ, ਉਥੇ ਉਸ ਨੇ ਨਾ ਵੀਅਤਨਾਮ ਦੀ ਫੜੀ ਬਾਂਹ ਛੱਡੀ, ਨਾ ਅੰਗੋਲਾ ਵਿਚ ਸਾਮਰਾਜੀ ਸਾਜ਼ਸ਼ਾਂ ਸਿਰੇ ਨੂੰ ਚੜ੍ਹਨ ਦਿਤਾ ਹੈ ਤੇ ਨਾ ਹੀ ਚੜ੍ਹਨ ਦੇਵੇਗਾ। ਇਸ ਦੇ ਉਲਟ, ਸੋਵੀਅਤ ਯੂਨੀਅਨ ਵਿਰੁਧ ਅਜੇਹੇ ਪ੍ਰਚਾਰਕਾਂ ਦਾ ਮੋਹਰੀ ਮਾਓਵਾਦੀ ਚੀਨ ਸੰਸਾਰ ਵਿਚ ਹੋਰ ਨੰਗਾ ਹੋਇਆ ਹੈ ਜਿਸ ਨੇ ਸਾਮਰਾਜ ਨਾਲ ਆਪਣੀ ਯਾਰੀ ਪੁਗਾਉਣ ਖਾਤਰ ਸਾਰੇ ਘੁੰਡ ਲਾਹ ਦਿਤੇ ਹਨ ਅਤੇ ਅਜ ਉਹ ਹਰ ਪਿੜ ਵਿਚ ਫੋਰਡ ਦੇ ਪ੍ਰਤੀਨਿਧਾਂ ਨਾਲ ਮਿਲ ਕੇ ਸਾਂਝਾ ਨਾਚ ਨੱਚ ਰਿਹਾ ਹੈ।

ਅੰਗੋਲਾ ਦੀਆਂ ਘਟਨਾਵਾਂ ਸਾਰੇ ਸੰਸਾਰ ਦੇ ਵਿਕਾਸ ਕਰਦੇ ਦੇਸ਼ਾਂ ਲਈ ਬੜੀਆਂ ਅਰਥ-ਭਰਪੂਰ ਹਨ। ਇਹਨਾਂ ਨੇ ਇਸ ਗੱਲ ਦੀ ਪੁਸ਼ਟੀ ਕੀਤੀ ਹੈ ਕਿ ਰਾਜਸੀ ਆਜ਼ਾਦੀ ਦੀ ਪ੍ਰਾਪਤੀ ਤੋਂ ਬਾਅਦ ਓਨਾ ਹੀ ਵੱਡਾ ਕੰਮ ਉਸ ਅਜ਼ਾਦੀ ਦੀ ਰਾਖੀ ਕਰਨਾ ਹੈ। ਅਤੇ ਇਹ ਸੁਆਲ ਅੱਜ ਨਿਰਾ ਅੰਗੋਲਾ ਦਾ ਨਹੀਂ, ਸਾਰੇ ਸੰਸਾਰ ਦੇ ਨਵ-ਆਜ਼ਾਦ ਦੇਸ਼ਾਂ ਦਾ ਸਾਂਝਾ ਸੁਆਲ ਹੈ। ਖ਼ੁਦ ਸਾਡੇ ਦੇਸ਼ ਭਾਰਤ ਵਿਚ, ਰਾਜਸੀ ਆਜ਼ਾਦੀ ਦੀ ਪ੍ਰਾਪਤੀ ਤੋਂ 28 ਸਾਲਾਂ ਬਾਅਦ ਵੀ ਅਜੇਹੀਆਂ ਤਾਕਤਾਂ ਨੇ ਸਿਰ ਚੁਕਿਆ ਹੈ, ਜਿਹੜੀਆਂ ਇਸ ਆਜ਼ਾਦੀ ਨੂੰ ਸਾਮਰਾਜ ਕੋਲ ਗਹਿਣੇ ਧਰਨਾ ਚਾਹੁੰਦੀਆਂ ਸਨ। ਅਤੇ ਇਹ ਗੱਲ ਕਿਵੇਂ ਭੁਲਾਈ ਜਾ ਸਕਦੀ ਹੈ ਕਿ ਸਾਡੇ ਦੇਸ਼ ਵਿਚ ਵੀ ਉਨ੍ਹਾਂ ਹੀ ਤਾਕਤਾਂ—ਸੱਜੇ-ਪੱਖੀ ਪਾਰਟੀਆਂ, ਫਿਰਕੂ ਫਾਸ਼ੀ ਜਥੇਬੰਦੀਆਂ ਤੇ ਅੱਤਵਾਦੀ ਮਾਓ-ਪੱਖੀਆਂ—ਨੇ ਹੀ ਕਰੰਘੜੀਆਂ ਪਾਈਆਂ ਜਿਹਨਾਂ ਦੇ ਗੱਠ ਜੋੜ ਨੇ ਅੰਗੋਲਾ ਦੀ ਆਜ਼ਾਦੀ ਦਾ ਘਾਣ ਕਰਨ ਦਾ ਯਤਨ ਕੀਤਾ ? ਦੋਵੀਂ ਥਾਈਂ ਅਮਰੀਕੀ ਤੇ ਹੋਰ ਸਾਮਰਾਜੀ ਤਾਕਤਾਂ ਦਾ ਸਿੱਧਾ ਹੱਥ ਤੇ ਸਮਰਥਨ ਸੀ। ਭਾਰਤ ਤੇ ਅੰਗੋਲਾ ਦੋਵਾਂ ਬਾਰੇ ਮਾਓਵਾਦ ਦੀ ਸੁਰ ਵੀ ਇਕ ਹੀ ਹੈ। ਇਹ ਸਾਰਾ ਕੁਝ ਆਖਰ ਕੀ ਸਪਸ਼ਟ ਕਰਦਾ ਹੈ ? ਕੀ ਇਸ ਗੱਲ ਵਿਚ ਕਿਸੇ ਸ਼ੱਕ ਦੀ ਗੁੰਜਾਇਸ਼ ਮੌਜੂਦ ਹੈ ਕਿ ਅੰਗੋਲਾ, ਭਾਰਤ ਤੇ ਹੋਰ ਸਾਰੇ ਵਿਕਾਸਸ਼ੀਲ ਦੇਸ਼ਾਂ ਦਾ ਅਸਲ ਦੁਸ਼ਮਣ ਕਿਹੜਾ ਹੈ ? ਕੀ ਇਹਨਾਂ ਦੇਸ਼ਾਂ ਦੇ ਦੁਸ਼ਮਣ ਹਰ ਥਾਂ ਇੱਕਠੇ ਸਰਗਰਮ ਨਜ਼ਰ ਨਹੀਂ ਆਉਂਦੇ ? ਇਹ ਸਾਰੀ ਸਥਿਤੀ ਸਾਨੂੰ ਅੰਗੋਲਾ ਦੇ ਹਕੀ ਕਾਜ਼ ਦਾ ਦ੍ਰਿੜ੍ਹ ਸਮਰਥਕ ਬਣਾਉਂਦੀ ਹੋਈ ਇਹ ਚੇਤੰਨਤਾ ਬਖਸ਼ਦੀ ਹੈ ਕਿ ਅਸੀਂ ਆਪਣੀ ਆਜ਼ਾਦੀ ਦੀ ਰਾਖੀ ਲਈ ਚੌਕਸ ਹੋ ਜਾਈਏ ਅਤੇ ਇਸ ਵਿਰੁਧ ਹੋਣ ਵਾਲੀਆਂ ਸਭ ਤਰ੍ਹਾਂ ਦੀਆਂ ਸਾਜ਼ਸ਼ਾਂ ਵਿਰੁਧ ਡਟ ਕੇ ਖੜੇ ਜਾਈਏ। ਇਹਨਾਂ ਸਾਜ਼ਸ਼ਾਂ ਦੇ ਦ੍ਰਿੜ੍ਹ ਵਿਰੋਧ ਵਿਚ ਅਸੀਂ ਇੱਕਲੇ ਨਹੀਂ। ਸਾਰੀ ਦੁਨੀਆਂ ਦੇ ਅਮਨ-ਪਸੰਦ, ਅਗਾਂਹ ਵਧੂ ਤੇ ਜਮਹੂਰੀ ਲੋਕ ਸਾਡੇ ਨਾਲ ਹਨ। ਸਭ ਤੋਂ ਵੱਡੀ ਗੱਲ ਇਹ ਹੈ ਕਿ ਦੁਨੀਆਂ ਦੀ ਸਭ ਤੋਂ ਸ਼ਕਤੀਸਾਲੀ ਤਾਕਤ—ਸਾਰਾ ਸੋਸ਼ਲਿਸਟ ਕੈਂਪ —ਸਾਡੇ ਅੰਗ ਸੰਗ ਖਲੋਤੀ ਹੈ।

ਰੂਸੀ ਲੋਕ-ਕਹਾਣੀ :

# ਘੋੜ ਦੌੜ

ਰਸੂਲ ਹਮਜ਼ਾਤੋਵ

ਇਕ ਵਾਰੀ ਇਕ ਬਲਖਾਰ ਵਾਸੀ ਨੇ ਆਪਣੇ ਭੇਡੇ ਜਿਹੇ ਦਿਸਦੇ ਘੋੜੇ ਉਤੇ ਆਪਣੇ ਮਿੱਟੀ ਦੇ ਭਾਂਡੇ, ਘੜੇ ਤੇ ਪਲੇਟਾਂ ਲਦ ਲਈਆਂ ਤੇ ਪਹਾੜੀ ਪਿੰਡਾਂ ਵਿਚ ਉਸ ਨੂੰ ਵੇਚਣ ਤੁਰ ਪਿਆ।

ਉਸ ਦਿਨ ਇਕ ਅਵਾਰ ਪਿੰਡ ਵਿਚ ਘੋੜ-ਦੌੜ ਹੋਣ ਵਾਲੀ ਸੀ, ਤੇ ਕਈ ਉਤਸ਼ਾਹੀ ਘੋੜ-ਸਵਾਰ ਤੇ ਉਹਨਾਂ ਦੇ ਉਨੇ ਹੀ ਤੇਜ਼ ਤਰਾਰ ਘੋੜੇ ਉਥੇ ਆਏ ਹੋਏ ਸਨ। ਇਲਾਕਿਆਂ ਦੇ ਜਿਗਿਤ ਵੀ ਤੇ ਉਹਨਾਂ ਦੇ ਘੋੜੇ ਵੀ ਬੜੇ ਪ੍ਰਸਿਧ ਸਨ। ਘੋੜ-ਸਵਾਰ ਬੜੇ ਗਠੇ ਸਰੀਰਾਂ ਵਾਲੇ ਤੇ ਖੂਬ-ਸੂਰਤ ਸਨ, ਤੇ ਘੋੜੇ ਵੀ ਉਹਨਾਂ ਵਾਂਗ ਹੀ ਸਨ। ਜਿਗਿਤਾਂ ਦੀਆਂ ਅਖਾਂ ਬਹਾਦਰੀ ਤੇ ਜੋਸ਼ ਨਾਲ ਲਾਟੋ ਲਾਟ ਸਨ, ਤੇ ਉਹਨਾਂ ਦੇ ਘੋੜਿਆਂ ਦੀਆਂ ਅੱਖਾਂ ਬੇ-ਸਬਰੀ ਦੀ ਅਗ ਨਾਲ ਬਲ ਰਹੀਆਂ ਸਨ।

ਦੌੜ ਸ਼ੁਰੂ ਕਰਨ ਲਈ ਘੋੜੇ ਕਤਾਰ ਵਿਚ ਖੜੇ ਹੋ ਰਹੇ ਸਨ ਜਦੋਂ ਅਚਨਚੇਤ ਬਲਖਾਰ ਦਾ ਸ਼ਾਂਤ ਵਾਸੀ ਆਪਣੀ ਘੋੜੀ ਨਾਲ ਚੌਕ ਵਿਚ ਆ ਪੁੱਜਾ। ਉਹ ਸੁੱਤ-ਉਨੀਂਦਾ ਲਗਦਾ ਸੀ, ਤੇ ਉਸ ਦਾ ਘੋੜਾ ਵੀ। ਜਿਗਿਤਾਂ ਨੇ ਉਸ ਦਾ ਮਜ਼ਾਕ ਉਡਾਉਣਾ ਸ਼ੁਰੂ ਕਰ ਦਿਤਾ।

"ਆ ਸਾਡੇ ਨਾਲ ਰਲ ਜਾ," ਉਹ ਕੂਕੇ।

"ਆਪਣੇ ਮਰੀਅਲ ਟੱਟੂ ਦਾ ਨਾਂ ਦੌੜ ਲਈ ਦਰਜ ਕਰਾ ਦੇ"

"ਆਪਣੇ ਘੋੜੇ ਦੀ ਸਾਡੇ ਘੋੜਿਆਂ ਨਾਲ ਦੌੜ ਲਵਾ, ਜ਼ਰਾ ਇਹਦੀ ਸੂਰਮਤਾਈ ਵੇਖੀਏ"

"ਸਾਡੇ ਨਾਲ ਦੌੜ ਵਿਚ ਸ਼ਾਮਲ ਹੋ ਜਾ ਨਹੀਂ ਤਾਂ ਸਾਡੇ ਪਿਛੇ ਕੋਈ ਖੁਰੀਆਂ ਚੁਕਣ ਵਾਲਾ ਨਹੀਂ ਰਹੇਗਾ"

ਇਸ ਹਾਸੇ ਵਿਅੰਗ ਦੇ ਜਵਾਬ ਵਿਚ ਉਸ ਨੇ ਚੁੱਪ ਚਾਪ ਆਪਣੇ ਘੋੜੇ ਤੋਂ ਸਾਮਾਨ ਲਾਹੁਣਾ ਸ਼ੁਰੂ ਕਰ ਦਿਤਾ। ਉਸ ਨੇ ਸ਼ਾਂਤੀ ਨਾਲ ਆਪਣਾ ਮਾਲ ਸੁਹਣੀ ਤਰ੍ਹਾਂ ਢੇਰਾਂ ਵਿਚ ਸਜਾ ਦਿਤਾ, ਅਡੋਲ ਆਪਣੇ ਘੋੜੇ ਤੇ ਚੜ੍ਹਿਆ ਤ ਦੌੜ ਸ਼ੁਰੂ ਕਰਨ ਵਾਲਿਆਂ ਵਿਚ ਜਾ ਖੜਾ ਹੋਇਆ।

ਜਿਗਿਤਾਂ ਦੇ ਘੋੜਿਆਂ ਨੇ ਆਪਣੇ ਖੁਰਾਂ ਨਾਲ ਮਿਟੀ ਪੁਟਣੀ ਸ਼ੁਰੂ ਕਰ ਦਿਤੀ, ਕੁੱਦਣਾ ਸ਼ੁਰੂ ਕਰ ਦਿਤਾ ਤੇ ਅਗਲੀਆਂ ਲੱਤਾਂ ਹਵਾ ਵਿਚ ਮਾਰਨ ਲੱਗੇ। ਬਲਖਾਰ ਵਾਸੀ ਦਾ ਘੋੜਾ ਉਥੇ ਦਾ ਉਥੇ ਖੜਾ ਸੀ, ਸੁੱਤ-ਉਨੀਂਦਾ, ਸਿਰ ਹੇਠਾਂ ਸੁਟਿਆ ਹੋਇਆ।

ਦੌੜ ਸ਼ੁਰੂ ਹੋਈ, ਤੇ ਤੇਜ਼ ਤਰਾਰ ਘੋੜੇ ਹਨੇਰੀ ਦੀ ਰਫਤਾਰ ਨਾਲ ਅਗੇ ਵੱਧੇ। ਧੂੜ ਦਾ ਬੱਦਲ ਆਕਾਸ਼ ਵੱਲ ਨੂੰ ਉਠਿਆ ਤੇ ਇਸ ਦੇ ਬਿਲਕੁਲ ਪਿਛਲੇ ਸਿਰੇ ਉਤੇ ਮਰੀਅਲ ਘੋੜਾ ਵੇਖਿਆ ਜਾ ਸਕਦਾ ਸੀ। ਇਕ ਚਕਰ ਖਤਮ ਹੋਇਆ, ਫਿਰ ਦੂਜਾ, ਤੇ ਤੀਜਾ, ਤੇ ਇੰਝ ਲਗਦਾ ਸੀ ਕਿ ਘੋੜਿਆਂ ਦੀ ਤਾਜ਼ਗੀ ਜਾਂਦੀ ਰਹੀ ਹੈ। ਉਹਨਾਂ ਦੇ ਪਾਸਿਆਂ ਤੋਂ ਹਵਾੜ ਉਠ ਰਹੀ ਸੀ। ਫਿਰ ਉਹਨਾਂ ਸਾਰਿਆਂ ਦੇ ਪਿੰਡਿਆਂ ਉਤੇ ਝੱਗ ਜਿਹੀ ਆ ਗਈ ਜਿਹੜੀ ਫੰਬਿਆਂ ਵਾਂਗ ਹੇਠਾਂ ਗਰਮ ਧੂੜ ਉਤੇ ਡਿੱਗਣ

ਲੱਗੀ। ਉਹਨਾਂ ਦੀਆਂ ਲੱਤਾਂ ਹਰ ਲੰਘਦੇ ਪਲ ਨਾਲ ਵਧੇਰੇ ਨਿਸੱਤੀਆਂ ਹੁੰਦੀਆਂ ਜਾ ਰਹੀਆਂ ਸਨ, ਤੇ ਉਹਨਾਂ ਦੀ ਰਫਤਾਰ ਬਹੁਤ ਘੱਟ ਗਈ। ਭਾਵੇਂ ਉਹਨਾਂ ਦੇ ਸਵਾਰ ਚਾਬਕਾਂ ਮਾਰਦੇ, ਪਰ ਉਹਨਾਂ ਦੀ ਰਫਤਾਰ ਤੇਜ਼ ਨਾ ਹੁੰਦੀ।

ਪਰ ਬਲਖਾਰ ਦਾ ਘੋੜਾ ਜਿਵੇਂ ਸ਼ੁਰੂ ਹੋਇਆ ਸੀ, ਉਸੇ ਚਾਲ ਚਲਦਾ ਰਿਹਾ —ਨਾ ਤੇਜ਼ ਨਾ ਹੌਲੀ। ਪਹਿਲਾਂ ਇਹ ਪਿਛਲੇ ਘੋੜਿਆਂ ਨਾਲ ਜਾ ਰਲਿਆ, ਫਿਰ ਵਿਚਲਿਆਂ ਨਾਲ, ਫਿਰ ਅਗਲਿਆਂ ਦੇ ਬਰਾਬਰ ਆ ਗਿਆ, ਤੇ ਫਿਰ ਆਖਰੀ ਦਸਵੇਂ ਚੱਕਰ ਵਿਚ ਉਹ ਸਭ ਨੂੰ ਪਿਛੇ ਛਡ ਗਿਆ। ਜਿੱਤ ਦੇ ਰਿਬਨ ਉਸ ਦੇ ਗਲ ਦੁਆਲੇ ਬੰਨ੍ਹਣੇ ਪਏ। ਉਸ ਦਾ ਮਾਲਕ ਸ਼ਾਂਤੀ ਨਾਲ ਆਪਣੇ ਮਾਲ ਕੋਲ ਆਇਆ, ਇਸ ਨੂੰ ਘੋੜੇ ਉਤੋਂ ਲੱਦਿਆਂ ਤੇ ਆਪਣਾ ਰਾਹ ਲਿਆ।

ਇਹੋ ਜਿਹੀਆਂ ਗੱਲਾਂ ਸਾਹਿਤ ਵਿਚ ਘੋੜ ਦੌੜ ਨਾਲੋਂ ਦੀ ਜ਼ਿਆਦਾ ਵਾਪਰਦੀਆਂ ਨੇ

(ਮੇਰਾ ਦਾਗਿਸਤਾਨ ਵਿਚੋਂ)

ਰੂਸੀ ਲੋਕ-ਕਥਾ :

## ਕੀ ਸ਼ਿਕਾਰੀ ਦੇ ਮੋਢਿਆਂ ਉਤੇ ਸਚਮੁਚ ਸਿਰ ਹੈ ਸੀ ?

—ਰਸੂਲ ਹਮਜ਼ਾਤੋਵ

ਤਿੰਨ ਸ਼ਿਕਾਰੀਆਂ ਨੂੰ ਪਤਾ ਲਗਾ ਕਿ ਇਕ ਭੇੜੀਆ ਉਹਨਾਂ ਦੇ ਪਿੰਡ ਦੇ ਨੇੜੇ ਹੇਠਾਂ ਖੱਡ ਵਿਚ ਰਹਿ ਰਿਹਾ ਹੈ। ਉਹਨਾਂ ਨੇ ਉਸਨੂੰ ਫੜਨ ਤੇ ਮਾਰਨ ਦਾ ਫੈਸਲਾ ਕੀਤਾ। ਉਹਨਾਂ ਨੇ ਇਹ ਕੰਮ ਕਿਵੇਂ ਕੀਤਾ, ਇਸ ਬਾਰੇ ਲੋਕਾਂ ਵਿਚ ਕਈ ਕਹਾਣੀਆਂ ਪ੍ਰਚਲਤ ਨੇ। ਇਕ ਇਸ ਪ੍ਰਕਾਰ ਹੈ ਜਿਹੜੀ ਮੈਂ ਬਚਪਨ ਵਿਚ ਸੁਣੀ ਸੀ।

ਸ਼ਿਕਾਰੀਆਂ ਤੋਂ ਬਚਣ ਦੀ ਕੋਸ਼ਿਸ਼ ਕਰਦਿਆਂ ਭੇੜੀਏ ਨੇ ਇਕ ਗੁਫਾ ਵਿਚ ਸ਼ਰਨ ਲੈ ਲਈ। ਇਸ ਦੇ ਅੰਦਰ ਜਾਣ ਲਈ ਸਿਰਫ ਇਕ ਰਾਹ ਸੀ, ਜਿਹੜਾ ਬੜਾ ਤੰਗ ਸੀ, ਸਿਰਫ ਆਦਮੀ ਦਾ ਸਿਰ ਹੀ ਅੰਦਰ ਜਾ ਸਕਦਾ ਸੀ, ਜ਼ਿਆਦਾ ਨਹੀਂ। ਸ਼ਿਕਾਰੀਆਂ ਨੇ ਚਟਾਨ ਦੇ ਪਿਛੇ ਪੁਜ਼ੀਸ਼ਨਾਂ ਲੈ ਲਈਆਂ, ਬੰਦੂਕਾਂ ਗੁਫਾ ਦੇ ਮੂੰਹ ਵਲ ਸੇਧ ਲਈਆਂ ਤੇ ਭੇੜੀਏ ਦੇ ਬਾਹਰ ਨਿਕਲਣ ਦੀ ਉਡੀਕ ਕਰਨ ਲਗੇ। ਪਰ ਭੇੜੀਆਂ ਕੋਈ ਮੂਰਖ ਨਹੀਂ ਸੀ, ਤੇ ਆਪਣੀ ਸ਼ਰਨ ਵਾਲੀ ਥਾਂ ਆਰਾਮ ਨਾਲ ਪਿਆ ਰਿਹਾ। ਇਸ ਲੜਾਈ ਵਿਚ ਉਸੇ ਧਿਰ ਨੇ ਹਾਰਨਾ ਸੀ ਜਿਸ ਦਾ ਸਬਰ ਪਹਿਲਾਂ ਖਤਮ ਹੋ ਜਾਂਦਾ।

ਇਕ ਸ਼ਿਕਾਰੀ ਉਡੀਕ ਉਡੀਕ ਕੇ ਅੱਕ ਗਿਆ ਤੇ ਉਸਨੇ ਗੁਫਾ ਦੇ ਅੰਦਰ ਘੁਸੜਨ ਦਾ ਤੇ ਭੇੜੀਏ ਨੂੰ ਡਰਾਉਣ ਦਾ ਫੈਸਲਾ ਕੀਤਾ। ਉਹ ਗੁਫਾ ਦੇ ਮਘੋਰੇ ਕੋਲ ਗਿਆ ਤੇ ਆਪਣਾ ਸਿਰ ਅੰਦਰ ਤੁੰਨ ਦਿਤਾ। ਕਿੰਨਾਂ ਚਿਰ ਉਸ ਦੇ ਸਾਥੀ ਉਸ ਨੂੰ ਦੇਖਦੇ ਰਹੇ ਪਰ ਉਹਨਾਂ ਨੂੰ ਸਮਝ ਨਾ ਆਵੇ ਕਿ ਕਿਉਂ ਉਹ ਅੰਦਰ ਜਾਣ ਦੀ, ਜਾਂ ਘੱਟੋ ਘੱਟ ਆਪਣਾ ਸਿਰ ਬਾਹਰ ਕਢਣ ਦੀ ਕੋਈ ਕੋਸ਼ਿਸ਼ ਨਹੀਂ ਸੀ ਕਰ ਰਿਹਾ। ਜਦੋਂ ਆਖਰ ਉਹ ਉਡੀਕ ਉਡੀਕ ਕੇ ਥੱਕ ਗਏ ਤੇ ਉਸ ਨੂੰ ਖਿੱਚ ਕੇ ਬਾਹਰ ਕਢਿਆ; ਤਾਂ ਉਹਨਾਂ ਨੂੰ ਪਤਾ ਲਗਾ ਕਿ ਉਸਦਾ ਤਾਂ ਸਿਰ ਹੀ ਨਹੀਂ।

ਉਹਨਾਂ ਨੇ ਇਕ ਦੂਜੇ ਨੂੰ ਪੁੱਛਣਾ ਸ਼ੁਰੂ ਕਰ ਦਿਤਾ ਕਿ ਕੀ ਉਸ ਨੇ ਮੋਢਿਆਂ ਉਤੇ ਸਿਰ ਹੈ ਸੀ ਜਦੋਂ ਉਸ ਨੇ ਗੁਫਾ ਦੇ ਅੰਦਰ ਵੜਨ ਦੀ ਕੋਸ਼ਿਸ਼ ਕੀਤੀ ਸੀ। ਉਹਨਾਂ ਵਿਚੋਂ ਇਕ ਨੇ ਕਿਹਾ ਕਿ ਲਗਦਾ ਤਾਂ ਸੀ ਕਿ ਉਸਦਾ ਸਿਰ ਹੈ, ਪਰ ਦੂਜੇ ਨੂੰ ਯਕੀਨ ਸੀ ਕਿ ਸਿਰ ਹੋ ਹੀ ਨਹੀਂ ਸਕਦਾ।

ਸਿਰ ਤੋਂ ਬਿਨਾਂ ਸਰੀਰ ਆਊਲ[1] ਵਿਚ ਲਿਆਂਦਾ ਗਿਆਂ ਤੇ ਵਾਸੀਆਂ ਨੂੰ ਪਤਾ ਲਗਾ ਕਿ ਕੀ ਵਾਪਰ ਗਿਆ ਹੈ। ਇਕ ਬਜ਼ੁਰਗ ਬੋਲਿਆ ਕਿ ਜਿਸ ਤਰ੍ਹਾਂ ਨਾਲ ਸ਼ਿਕਾਰੀ ਨੇ ਭੇੜੀਏ ਨੂੰ ਕਾਬੂ ਕਰਨ ਲਈ ਘੁਸੜ ਕੇ ਗੁਫਾ ਵਿਚ ਵੜਨ ਦੀ ਕੋਸ਼ਿਸ਼ ਕੀਤੀ ਸੀ, ਉਸ ਤੋਂ ਅੰਦਾਜ਼ਾ ਲਾਇਆਂ ਤਾਂ ਉਸ ਦੇ ਮੋਢਿਆਂ ਉਪਰ ਮੁੱਦਤਾਂ ਤੋਂ, ਸ਼ਾਇਦ ਉਸ ਦੇ ਜਨਮ ਤੋਂ ਹੀ ਕੋਈ ਸਿਰ ਨਹੀਂ ਸੀ। ਮਾਮਲਾ ਉਸ ਦੀ ਵਿਧਵਾ ਕੋਲ ਲਿਆਂਦਾ ਗਿਆ ਕਿ ਉਹ ਇਸ ਸਵਾਲ ਦਾ ਜਵਾਬ ਦੇਵੇ।

"ਮੈਨੂੰ ਕੀ ਪਤਾ ਮੇਰੇ ਘਰ ਵਾਲੇ ਦਾ ਸਿਰ ਹੈ ਸੀ ਜਾਂ ਨਹੀਂ ? ਮੈਨੂੰ ਤਾਂ ਏਨਾਂ ਯਾਦ ਹੈ ਕਿ ਹਰ ਸਾਲ ਆਪਣੇ ਲਈ ਨਵਾਂ ਪਾਪਾਖਾ[2] ਖਰੀਦਦਾ ਹੁੰਦਾ ਸੀ।

(ਮੇਰਾ ਦਾਗਿਸਤਾਨ ਵਿਚੋਂ)

1. ਆਊਲਾ—ਪਿੰਡ 2. ਪਾਪਾਖਾ—ਕਾਕੇਸ਼ੀਆਈ ਟੋਪ

ਘੁੰ ਤਰਾਂ

# ਮੈਂ ਧਰਮਰਾਜ ਨੂੰ ਮਿਲਣੇ

—ਦਲਬੀਰ

ਸੱਦਾ ਆਏ ਤੇ ਤਾਂ ਸਾਰੇ ਹੀ ਚਲੇ ਜਾਂਦੇ ਹਨ, ਪਰ ਮੈਂ ਸੋਚਿਆ ਕਿ ਬਿਨਾਂ ਬੁਲਾਏ ਧਰਮ ਰਾਜ ਜੀ ਨਾਲ ਮੁਲਾਕਾਤ ਕੀਤੀ ਜਾਏ ਅਤੇ ਮਹੱਤਵਪੂਰਨ ਮਸਲਿਆਂ ਬਾਰੇ ਉਨ੍ਹਾਂ ਨਾਲ ਇੰਟਰਵਿਊ ਕੀਤੀ ਜਾਵੇ । ਪਰ ਧਰਮ ਰਾਜ ਜੀ ਨਾਲ ਇੰਟਰਵਿਊ ਕਰਨ ਲਈ ਵੀ ਓਨੇ ਹੀ ਪਾਪੜ ਵੇਲਣੇ ਪੈਂਦੇ ਜਿੰਨੇ ਹਿੰਦੀ ਫਿਲਮਾਂ ਦੇ ਮਸ਼ਹੂਰ ਹੀਰੋ ਰਾਜੇਸ਼ ਖੰਨਾ ਨਾਲ ਤੇ ਜਾਂ ਫਿਰ ਪੰਜਾਬੀ ਦੇ ਕਿਸੇ ਪੰਜ ਹਜ਼ਾਰੀ ਨਾਲ ।

ਇੰਟਰਵਿਊ ਤਾਂ ਖੈਰ ਵੱਖਰੀ ਗੱਲ ਹੈ, ਪਹਿਲੀ ਗੱਲ ਧਰਮਰਾਜ ਜੀ ਮਹਾਰਾਜ ਨਾਲ ਮੁਲਾਕਾਤ ਲਈ ਸਮਾਂ ਮੰਗਣਾ ਅਤੇ ਉਨ੍ਹਾਂ ਦੇ ਸਕੱਤਰ ਜੀ ਨੂੰ ਫੁਸਲਾ ਕੇ ਥੋੜਾ ਜਿਹਾ ਵਕਤ ਨਿਸ਼ਚਿਤ ਕਰਨਾ ਸੀ । ਡਾਇਰੈਕਟਰੀ ਦੇਖ ਕੇ ਨੰਬਰ ਮਿਲਾਇਆ ।

"ਹੈਲੋ, ਧਰਮਰਾਜ ਜੀ ਦਾ ਦਫਤਰ ।" ਅਗੋਂ ਆਵਾਜ਼ ਆਈ ।

"ਜੀ, ਨਮਸਕਾਰ, ਮੈਂ......।"

"ਹਾਂ, ਤੁਸੀਂ ਕੀ ਚਾਹੁੰਦੇ ਹੋ ?"

"ਜੀ ਮੈਂ ਪਤਰਕਾਰ ਹਾਂ, ਧਰਮਰਾਜ ਜੀ ਦੇ ਨਾਲ ਇੰਟਰਵਿਊ ਕਰਨ ਦਾ ਚਾਹਵਾਨ ਹਾਂ ।"

"ਉਹ ਅਗਲੇ ਦੋ ਸਾਲ ਤਕ ਵਿਹਲੇ ਨਹੀਂ । ਇਸ ਸਾਲ ਪ੍ਰਿਥਵੀ ਦੇ ਬਹੁਤ ਸਾਰੇ ਲੋਕਾਂ ਨੂੰ ਸੱਦਾ ਦੇਣਾ ਹੈ। ਤੁਸੀਂ ਦੋ ਸਾਲ ਬਾਦ ਗੱਲ ਕਰਿਉ ।"

"ਤੁਸੀਂ ਕੌਣ...?" ਮੈਂ ਹਾਲੇ ਗੱਲ ਪੂਰੀ ਨਹੀਂ ਸੀ ਕੀਤੀ ਕਿ ਧਰਮਰਾਜ ਦੇ ਦਫਤਰ ਵਲੋਂ ਕੁਨੈਕਸ਼ਨ ਕੱਟ ਦਿਤਾ ਗਿਆ ਪਰ ਮੈਂ ਵੀ ਹਿੰਮਤ ਹਾਰਨ ਵਾਲਾ ਨਹੀਂ । ਪਤਰਕਾਰ ਉਂਜ ਵੀ ਬੜੇ ਸਿਰੜੀ ਹੁੰਦੇ ਹਨ । ਕਹਿੰਦੇ ਹਨ ਕਿ ਕੁਝ ਲੋਕ ਆਪਣੀ ਗੰਦ ਤੁੱਪ ਤੇ ਖੁਫੀਆ ਮੀਟਿੰਗਾਂ ਬਹੁਤ ਹੀ ਗੁਪਤ ਢੰਗ ਨਾਲ ਕਰਿਆ ਕਰਨ । ਪਰ ਉਹ ਗੱਲਾਂ ਅਖਰ-ਬ-ਅੱਖਰ ਅਖਬਾਰਾਂ ਵਿਚ ਛਪ ਜਾਇਆ ਕਰਨ । ਉਹ ਬੜੇ ਹੈਰਾਨ ਹੋਏ, ਪਰ ਇਹ ਪਤਾ ਨਾ ਲਾ ਸਕੇ ਕਿ ਉਨ੍ਹਾਂ ਦੀਆਂ ਮੀਟਿੰਗਾਂ ਦੀਆਂ ਖਬਰਾਂ ਲੀਕ ਕਿਵੇਂ ਹੁੰਦੀਆਂ ਸਨ । ਆਖਰ ਦੋ ਤਿੰਨ ਸਾਲ ਬਾਅਦ ਘਸੀਟਾ ਰਾਮ ਪਤਰ-ਪਰੇਰਕ ਨੇ ਆਪਣੇ ਕੰਮ ਢੰਗ ਬਾਰੇ ਲਿਖਦੇ ਹੋਏ ਦਸਿਆ ਕਿ ਗੁਪਤ ਮੀਟਿੰਗਾਂ ਦੀ ਕਾਰਵਾਈ ਦੇਖਣ ਸੁਣਨ ਦੇ ਉਸ ਦੇ ਢੰਗ ਬਹੁਤ ਦਿਲਚਸਪ ਸਨ । ਕਦੇ ਉਹ ਛੱਤ ਨਾਲ ਲਟਕਦੇ ਪੱਖੇ ਤੇ ਜਾ ਬਹਿੰਦਾ ਤੇ ਕਦੇ ਸੋਫੇ ਦੇ ਅੰਦਰ ਜਾ ਵੜਦਾ, ਕਦੇ ਉਹ ਚਪੜਾਸੀ ਨਾਲ ਥਾਂ ਵਟਾ ਲੈਂਦਾ ਤੇ ਇਸ ਕੰਮ ਲਈ ਉਹ ਚਪੜਾਸੀ ਦੀ ਤਲੀ ਨੂੰ ਥਾਪ ਦੇ ਛੱਡਦਾ ਤੇ ਇਸੇ ਤਰ੍ਹਾਂ ਦੇ ਹੋਰ ਕਈ ਵਸੀਲੇ ਕਢਦਾ ।

ਹੌਸਲਾ ਮੈਂ ਵੀ ਨਾ ਛੱਡਿਆ । ਇਕ ਵਾਰ ਫੇਰ ਰਿੰਗ ਕੀਤਾ । ਅਗੋਂ ਆਵਾਜ਼ ਆਈ, "ਹੈਲੋ, ਧਰਮ ਰਾਜ ਜੀ ਦਾ ਦਫਤਰ।"

"ਮੈਂ, ਕਿਸ ਮਹਾਂਪੁਰਸ਼ ਨਾਲ ਗੱਲ ਕਰਨ ਦੀ ਖੁਸ਼ੀ ਲੈ ਰਿਹਾ ਹਾਂ ?"

"ਮੈਂ ਧਰਮਰਾਜ ਜੀ ਦਾ ਫਸਟ ਸੈਕਟਰੀ ਹਾਂ । ਤੁਸੀਂ ਕੌਣ ਬੋਲ ਰਹੇ ਹੋ ?"

"ਪ੍ਰਣਾਮ ਸੈਕਟਰੀ ਸਾਹਿਬ, ਮੈਂ ਆਪ ਦਾ ਖਾਦਮ ਪ੍ਰਿਥਵੀ ਲੋਕ ਦੇ ਮਹਾਨ ਦੇਸ਼ ਭਾਰਤ ਦੇ ਮਹਾਨ ਅਖਬਾਰ "ਢੀਮਾਂ" ਦਾ ਵਿਸ਼ੇਸ਼ ਪਤਰ ਪਰੇਰਕ ਅਰਜ਼ ਕਰ ਰਿਹਾ ਹਾਂ।"

"ਹਾਂ ਹਾਂ, ਬੋਲੋ, ਕੀ ਕੰਮ ਹੈ ਤੁਹਾਨੂੰ ? ਕੀ ਇਸ ਦਫਤਰ ਦੇ ਕੰਮ ਕਾਜ ਬਾਰੇ ਕੋਈ ਸ਼ਿਕਾਇਤ ਹੈ ? ਜਾਂ ਕੀ ਸਾਡੇ ਕਰਮਚਾਰੀ ਗ਼ਲਤੀ ਨਾਲ ਤੁਹਾਡੀ ਪਤਨੀ ਨੂੰ ਧਰਮਰਾਜ ਦੀ ਪਾਸ ਲੈ ਆਏ ਹਨ ? ਅਸੀਂ ਤੁਹਾਡੀ ਸੇਵਾ ਕਰਕੇ ਅਤਿਅੰਤ ਖੁਸ਼ੀ ਪ੍ਰਾਪਤ ਕਰਾਂਗੇ । ਅਸੀਂ ਜਾਣਦੇ ਹਾਂ ਕਿ ਤੁਸੀਂ ਅਖਬਾਰਾਂ ਵਾਲੇ ਬਹੁਤ ਸ਼ਰਾਰਤੀ ਹੁੰਦੇ ਹੋ ? ਤੁਹਾਡੀ ਪਤਨੀ ਦਾ ਕੀ ਨਾਂ ਤੇ ਨੰਬਰ ਹੈ ?"

ਸੋਚਿਆ ਤਾਂ ਬਹੁਤ ਕੁਝ ਪਰ ਕਿਹਾ ਸਿਰਫ ਇਹੀ, "ਜੀ ਮੈਂ ਆਪਣੇ ਅਖਬਾਰ ਵਲੋਂ ਧਰਮਰਾਜ ਜੀ ਦਾ ਇੰਟਰ-

ਵਿਊ ਲੈਣਾ ਚਾਹੁੰਦਾ ਹਾਂ ?"

"ਕਾਹਦੇ ਲਈ ?"

"ਲੋਕਾਂ ਨੂੰ ਉਨ੍ਹਾਂ ਦੇ ਕੰਮ ਦੀ ਅਹਿਮੀਅਤ ਦੱਸਣ ਲਈ।"

"ਪਰ ਇਸ ਲਈ ਧਰਮਰਾਜ ਜੀ ਨੂੰ ਤਕਲੀਫ਼ ਦੇਣ ਦੀ ਕੀ ਲੋੜ ਹੈ ? ਤੁਸੀਂ ਮੇਰਾ ਇੰਟਰਵਿਊ ਲੈ ਲਵੋ। ਧਰਮ-ਰਾਜ ਜੀ ਦੇ ਹਰ ਕੰਮ ਮੇਰੇ ਰਾਹੀਂ ਹੀ ਹੁੰਦੇ ਹਨ ?" ਸਕੱਤਰ ਮਹਾਰਾਜ ਨੇ ਕਿਹਾ।

"ਮਹਾਰਾਜ ਸਕੱਤਰ ਜੀ, ਗੱਲ ਤਾਂ ਤੁਹਾਡੀ ਠੀਕ ਹੈ, ਪਰ ਪਾਠਕ ਵੀਰ ਧਰਮਰਾਜ ਜੀ ਦੇ ਮੂਹੋਂ ਉੱਤਰ ਸੁਣ ਕੇ ਅਤਿਅੰਤ ਪ੍ਰਸੰਨ ਹੋਣਗੇ। ਉਂਜ ਮੌਕਾ ਮਿਲਿਆ ਤਾਂ ਤੁਹਾਡੇ ਵੀ ਦਰਸ਼ਨ ਹੋਣਗੇ।"

"ਇਕ ਦਿਨ ਤਾਂ ਹੋਣਗੇ ਹੀ, ਪਰ ਧਰਮਰਾਜ ਜੀ ਵਿਹਲੇ ਨਹੀਂ। ਤੇ ਨਾਲੇ ਇੰਟਰਵਿਊ ਲਈ ਸਮਾਂ ਮੰਗਣ ਲਈ ਫੂਨ ਕੋਈ ਸਾਧਨ ਨਹੀਂ। ਕਿਸੇ ਕੰਮ ਵਾਲੇ ਦਿਨ ਦਫ਼ਤਰ ਆ ਜਾਓ।" ਤੇ ਰਸੀਵਰ ਰੱਖ ਦਿਤਾ ਗਿਆ।

ਮੈਂ ਵੀ ਹੌਸਲਾ ਨਾ ਛਡਿਆ ਅਤੇ ਮਨ ਵਿਚ ਸੋਚ ਲਿਆ ਕਿ ਮੈਂ ਧਰਮਰਾਜ ਜੀ ਨਾਲ ਇੰਟਰਵਿਊ ਕਰਕੇ ਹੀ ਰਹਾਂਗਾ। ਜਦ ਅਸੀਂ ਪਤਰਕਾਰ, ਸੀ. ਆਈ. ਏ. ਦੇ ਬਿਜਲੀ ਵਾਲੇ ਦਰਾਜ਼ਾਂ ਵਿਚੋਂ ਵਾਟਰ ਗੇਟ, ਚਿੱਲੀ ਤੇ ਅੰਗੋਲਾ ਬਾਰੇ ਖੁਫ਼ੀਆ ਦਸਤਾਵੇਜ਼ ਉਡਾ ਸਕਦੇ ਹਾਂ, ਆਗੂਆਂ ਦੇ ਕਹਿਣ ਦੇ ਮੁਤਾਬਕ ਰਾਜਨੀਤੀ ਨੂੰ ਮੋੜਾ ਦੇ ਸਕਦੇ ਹਾਂ ਤਾਂ ਫੇਰ ਇਕ ਇੰਟਰਵਿਊ ਲੈਣੀ ਕਿਹੜੀ ਗੱਲ ਹੈ।

ਇਸ ਲਈ ਇਕ ਦਿਨ ਬੈਠ ਕੇ ਸਵਾਲ ਬਣਾ ਲਏ ਅਤੇ ਸੋਚਿਆ ਕਿ ਕਿਸੇ ਦਿਨ ਧਰਮਰਾਜ ਜੀ ਨੂੰ ਸੁੱਤਿਆਂ ਪਿਆਂ ਹੀ ਜਾ ਫੜਾਂਗਾ ਤੇ ਫੇਰ ਜਦੋਂ ਉਹ ਨਾਹ ਧੋ ਕੇ ਦਾਤਣ ਬੁਰਸ਼ ਕਰ ਰਹੇ ਹੋਣਗੇ, ਮੈਂ ਉਨ੍ਹਾਂ ਨੂੰ ਸਵਾਲ ਪੁੱਛਦਾ ਰਹਾਂਗਾ। ਸੋ ਇਕ ਦਿਨ ਇੰਜ ਹੀ ਕੀਤਾ। ਪਰ ਧਰਮਰਾਜ ਜੀ ਦਾ ਝੋਟਾ ਅਜਿਹਾ ਸਿੰਗ ਚੁਕ ਕੇ ਪਿਆ ਕਿ ਨਾਨੀ ਚੇਤੇ ਆ ਗਈ। ਇਕ ਵਾਰ ਤਾਂ ਚਿੱਤ ਵਿਚ ਆਇਆ ਕਿ ਅੰਤ ਸਮਾਂ ਨੇੜੇ ਆ ਗਿਆ ਹੈ ਪਰ ਸ਼ਾਇਦ ਹਾਲੇ ਵਿਧਾਤਾ ਦੀ ਲਿਖੀ ਹੋਈ ਰਹਿੰਦੀ ਸੀ ਜਿਸ ਨੂੰ ਪੜ੍ਹ ਕੇ ਝੋਟਾ ਜੀ ਮਹਾਰਾਜ ਵਾਪਸ ਮੁੜ ਗਏ ਤੇ ਮੈਂ ਸਾਹੋ ਸਾਹ ਹੋਇਆ ਘਰ ਵਾਪਸ ਆ ਗਿਆ।

ਆਖ਼ਰ ਇਕ ਦਿਨ ਹੋਰ ਢੰਗ ਵਰਤਿਆ। ਮੈਂ ਧਰਮ-ਰਾਜ ਜੀ ਨੂੰ ਇਕ ਚਿੱਠੀ ਲਿਖੀ। ਟਾਈਪ ਕਰਵਾ ਕੇ ਪੋਸਟ ਕਰ ਦਿਤੀ ਅਤੇ ਲੱਗਾ ਉਡੀਕ ਕਰਨ। ਹਰ ਰੋਜ਼ ਦੀ ਡਾਕ ਖੋਲ੍ਹਦਾ, ਪਰ ਧਰਮਰਾਜ ਜੀ ਦਾ ਕੋਈ ਉੱਤਰ ਨਾ ਆਇਆ। ਬਹੁਤ ਦਿਨਾਂ ਦੀ ਉਡੀਕ ਮਗਰੋਂ ਮੈਂ ਲਗਪਗ ਨਿਰਾਸ਼ ਹੀ ਹੋ ਗਿਆ। ਆਖ਼ਰ ਇਕ ਦਿਨ ਮੈਂ ਖ਼ੁਦ ਹੀ ਧਰਮਰਾਜ ਜੀ ਦੇ ਦਫਤਰ ਜਾ ਪਹੁੰਚਿਆ। ਸਖ਼ਤ ਪਹਿਰਾ ਲਗਾ ਹੋਇਆ ਸੀ। ਵਡੇ ਵਡੇ ਦੰਦਾਂ ਵਾਲੇ ਅਤੇ ਤਿੱਖੇ ਨੋਕਦਾਰ ਬਰਛਿਆਂ ਵਾਲੇ ਰਾਕਸ਼ ਚਾਰੇ ਪਾਸੇ ਖੜ੍ਹੇ ਸਨ। ਗੇਟ ਦੇ ਬਾਹਰ ਇਕ ਖਰ੍ਹਵੇ ਬੁਲ੍ਹਾਂ ਵਾਲਾ ਚਪੜਾਸੀ ਬੈਠਾ ਜ਼ਰਦਾ ਫੱਕ ਰਿਹਾ ਸੀ ਅਤੇ ਕੰਨ ਵਿਚ ਘੋੜਾ ਗਾੜੀ ਵਾਲੀ ਬੀੜੀ ਫਸਾਈ ਹੋਈ ਸੀ। ਮੈਂ ਗਿਆ ਤਾਂ ਮੇਰਾ ਪਹਿਰਾਵਾ ਦੇਖ ਕੇ ਉਸ ਨੱਕ ਚੜ੍ਹਾ ਲਿਆ ਅਤੇ ਜ਼ਰਦਾ ਮਲਣ ਲੱਗਾ। ਜਦ ਉਸ ਵੇਖਿਆ ਕਿ ਮੈਂ ਢੀਠਾਂ ਦੇ ਤਾਣ ਉਥੇ ਖੜਾ ਹਾਂ ਤਾਂ ਉਸ ਪੁਛਿਆ : "ਏ ਬਾਬੂ, ਕੀ ਚਾਹੀਦੈ ?"

"ਮੈਂ ਧਰਮਰਾਜ ਜੀ ਨੂੰ ਮਿਲਣਾ।"

"ਸਾਹਿਬ ਬਹੁਤ ਬਿਜ਼ੀ ਹੈਂ, ਅਜ ਨਹੀਂ ਮਿਲ ਸਕਦੇ।" ਉਸ ਜ਼ਰਦਾ ਫੱਕਦੇ ਹੋਏ ਨੇ ਉੱਤਰ ਦਿੱਤਾ।

"ਪਰ ਮੈਂ ਤਾਂ ਬਹੁਤ ਜ਼ਰੂਰੀ ਮਿਲਣਾ ਹੈ।"

"ਕਿੰਨੇ ਪੈਸੇ ਜ਼ਰੂਰੀ ਮਿਲਣਾ ਹੈ ?"

"ਬਹੁਤ ਜ਼ਰੂਰੀ।" ਮੈਂ ਉਸ ਦੀ ਮੁੱਠੀ ਵਿਚ ਕੁਝ ਤੁੰਨਦੇ ਹੋਏ ਕਿਹਾ। ਉਸ ਬਿਨਾਂ ਦੇਖਿਆਂ ਸਲੂਟ ਮਾਰਿਆ ਅਤੇ ਦਰਵਾਜ਼ਾ ਖੋਲ੍ਹ ਦਿਤਾ। ਬੋਲਿਆ : "ਸਾਹਿਬ ਤੁਸੀਂ ਜਾ ਸਕਦੇ ਹੋ।"

ਅੰਦਰ ਬਹੁਤ ਅਜੀਬ ਹਾਲਤ ਸੀ। ਬਾਬੂ ਆਪਣੇ ਆਪਣੇ ਮੇਜ਼ਾਂ ਉਤੇ ਬੈਠੇ ਫਾਈਲਾਂ ਨਾਲ ਝੱਖ ਮਾਰ ਰਹੇ ਸਨ। ਬਹੁਤ ਸਾਰੇ ਬਾਬੂ ਵਿਹਲੇ ਬੈਠੇ ਧਰਮ ਰਾਜ ਜੀ ਦੀ ਟਾਈਪਿਸਟ ਰੁਕਮਣੀ ਦੇ ਫੈਸ਼ਨ ਬਾਰੇ ਅਤੇ ਉਸ ਦੇ ਮੇਕ-ਅੱਪ ਬਾਰੇ ਚੁਸਕੀਆਂ ਲੈ ਲੈ ਕੇ ਗੱਲਾਂ ਕਰ ਰਹੇ ਸਨ। ਹੈੱਡ ਕਲਰਕ ਫਾਈਲਾਂ ਦੇ ਢੇਰ ਹੇਠ ਬੈਠਾ ਅਪਸਰਾਵਾਂ ਦੀਆਂ ਰੰਗਦਾਰ ਤੇ ਖ਼ੁਸ਼ਬੂਦਾਰ ਤਸਵੀਰਾਂ ਦੀ ਕਿਤਾਬ ਦੇਖ ਰਿਹਾ ਸੀ।

"ਜੀ ਪ੍ਰਣਾਮ !" ਮੈਂ ਜਦੋਂ ਜਾ ਕੇ ਕਿਹਾ ਤਾਂ ਬਾਬੂ ਜੀ ਨੇ ਨੱਕ ਦੀ ਘੋੜੀ ਉਤੇ ਰੱਖੀਆਂ ਐਨਕਾਂ ਦੇ ਉਤੋਂ ਦੀ ਨਿਗਾਹ ਮਾਰਦੇ ਹੋਏ ਇਕ ਫਾਈਲ ਹੱਥ ਨਾਲ ਚੁਕ ਕੇ ਕਿਤਾਬ ਉਤੇ ਰੱਖ ਲਈ ਅਤੇ ਅੱਖਾਂ ਨਾਲ ਪ੍ਰਸ਼ਨ ਵਾਚਕ

ਸੈਨਤ ਕੀਤੀ, ਜਿਵੇਂ ਕਹਿ ਰਹੇ ਹੋਣ, "ਤੂੰ ਕਬੂਤਰਾ ਕਿਧਰ ਆ ਗਿਐਂ ?"

"ਜੀ ਮੈਂ ਧਰਮ ਰਾਜ ਜੀ ਨਾਲ ਮਿਲਣਾ ਹੈ ?"

"ਕਿਉਂ ਮਿਲਣਾ ਹੈ ? ਕਿਸ ਲਈ ਮਿਲਣਾ ਹੈ ? ਬੰਦਾ ਪੁਛੇ ਭਲਾ ਤੁਹਾਡਾ ਕੀ ਕੰਮ ਹੈ ?"

"ਜੀ ਮੈਂ ਇੰਟਰਵਿਊ......?"

"ਬੰਦਾ ਪੁਛੇ ਭਲਾ ਇੰਟਰਵਿਊ ਕਾਹਦੀ। ਤੁਸੀਂ ਕੀ ਕਰਦੇ ਹੋ ਤੇ ਕਿਥੇ ਕਰਦੇ ਹੋ ?"

ਮੈਂ ਉਸ ਨੂੰ ਪਹਿਲਾਂ ਵਾਲਾ ਜਵਾਬ ਹੀ ਦੁਹਰਾਇਆ, ਜਿਹੜਾ ਸਕੱਤਰ ਨਾਲ ਫੂਨ ਤੇ ਗੱਲ ਕਰਦੇ ਸਮੇਂ ਦਿਤਾ ਸੀ।

"ਉਹ ਤਾਂ ਨਹੀਂ ਮਿਲ ਸਕਦੇ। ਬੰਦਾ ਪੁਛੇ ਭਲਾ ਮੂੰਹ ਚੁਕ ਕੇ ਆ ਜਾਂਦੇ ਨੇ ਜਿਵੇਂ ਸਾਹਿਬ ਵਿਹਲੇ ਹੋਣ। ਨਹੀਂ ਮਿਲ ਸਕਦੇ ਤੁਸੀਂ।" ਉਸ ਪਹਿਲੀ ਉਂਗਲੀ ਨਾਲ ਨੱਕ ਦੀ ਘੋੜੀ ਤੋਂ ਐਨਕ ਨੂੰ ਉਤਾਂਹ ਚੁਕਦੇ ਹੋਏ ਠਾਠ ਨਾਲ ਕਿਹਾ।

"ਜੀ ਮੈਂ ਜ਼ਰੂਰੀ ਮਿਲਣਾ ਹੈ।"

"ਤੁਹਾਨੂੰ ਮਿਲਣਾ ਨਹੀਂ ਆਉਂਦਾ।"

"ਜੀ ਉਹ ਕਿਸ ਤਰ੍ਹਾਂ ?"

"ਲਓ, ਬੰਦਾ ਪੁਛੇ ਭਲਾ ਕਿਸ ਤਰ੍ਹਾਂ ? ਹੁਣ ਤੁਸੀਂ ਹੀ ਦਸੋ ਪਈ ਇਹ ਵੀ ਕੋਈ ਗੱਲ ਹੋਈ। ਬੰਦਾ ਪੁਛੇ ਭਲਾ ਬਿਨਾਂ ਰਾਹਦਾਰੀ ਦੇ ਤੁਸੀਂ ਕਿਵੇਂ ਮਿਲ ਸਕਦੇ ਹੋ ?"

"ਅੱਛਾ, ਠੀਕ ਹੈ, ਰਾਹਦਾਰੀ ਮੈਂ ਬਣਵਾ ਲੈਂਦਾ ਹਾਂ।" ਕਹਿੰਦੇ ਹੋਏ ਮੈਂ ਕਲਰਕ ਜੀ ਦੀ ਕੁਝ ਸੇਵਾ ਕੀਤੀ ਤੇ ਉਨ੍ਹਾਂ ਚਿਹਰੇ ਉਤੇ ਮੁਸਕਰਾਹਟ ਲਿਆਉਂਦੇ ਹੋਏ ਕਿਹਾ : "ਅਹੁ ਜੀ, ਸੱਜੇ ਪਾਸੇ ਨੂੰ ਮੁੜ ਕੇ, ਅਗੇ ਇਕ ਅੱਗ ਦਾ ਦਰਿਆ ਹੈ, ਉਥੋਂ ਤੁਸੀਂ ਲੰਘ ਜਾਇਉ ਤੇ ਫੇਰ ਸੱਪਾਂ ਵਾਲੀ ਖਾਈ ਹੈ। ਉਸ ਤੋਂ ਪਾਰ ਖੱਬੇ ਪਾਸੇ ਵਾਲੇ ਪਹਾੜ ਦੀ ਚੋਟੀ ਉਤੇ ਸਕੱਤਰ ਸਾਹਿਬ ਦਾ ਦਫਤਰ ਹੈ। ਤੁਸੀਂ ਉਨ੍ਹਾਂ ਨਾਲ ਮੁਲਾਕਾਤ ਕਰ ਲਵੋ। ਬੰਦਾ ਪੁਛੇ ਭਲਾ ਹੀ... ਹੀ...ਹੀ।"

"ਹੀ...ਹੀ...ਹੀ।" ਮੈਂ ਮੂੰਹ ਚਿੜਾਇਆ ਪਰ ਕਲਰਕ ਜੀ ਫੇਰ ਆਪਣੇ ਕੰਮ ਵਿਚ ਰੁਝ ਗਏ ਸਨ।

ਆਖਰ ਕਰਦੇ ਕਰਾਉਂਦੇ ਪਹਿਲੇ ਸਕੱਤਰ ਪਾਸ ਪਹੁੰਚਾ ਤੇ ਫੇਰ ਉਹ ਸਵਾਲਾਂ ਦਾ ਸਿਲਸਿਲਾ। ਜਦੋਂ ਮੈਂ ਆਪਣਾ ਪ੍ਰਯੋਜਨ ਦਸਿਆ ਤਾਂ ਉਹ ਬੋਲੇ : "ਤੁਸੀਂ ਲੋਕ ਸਮਝਦੇ ਨਹੀਂ ਹੋ ਕਿ ਧਰਮ ਰਾਜ ਜੀ ਦਾ ਸਮਾਂ ਕਿੰਨਾ ਕੀਮਤੀ ਹੈ ? ਜੇਕਰ ਉਹ ਇੰਟਰਵਿਊ ਦੇਣ ਵਿਚ ਏਨਾ ਸਮਾਂ ਗੰਵਾ ਦੇਣ ਤਾਂ ਫੇਰ ਦੁਨੀਆਂ ਦਾ ਕਲਿਆਣ ਕਿਵੇਂ ਕਰਨ। ਤੁਸੀਂ ਜੋ ਵੀ ਪੁੱਛਣਾ ਹੈ ਮੇਰੇ ਪਾਸੋਂ ਪੁੱਛ ਲਵੋ।"

"ਪਰ ਜੀ ਮੈਂ ਤਾਂ ਵਿਸ਼ੇਸ਼ ਤੌਰ ਤੇ ਉਨ੍ਹਾਂ ਨਾਲ ਦੋ ਚਾਰ ਗੱਲਾਂ ਕਰਨ ਆਇਆ ਹਾਂ।"

"ਕਿਉਂ ਕਰਨ ਆਏ ਹੋ ?"

"ਪ੍ਰਿਥਵੀ ਦੇ ਲੋਕ ਉਨ੍ਹਾਂ ਦੇ ਸ਼ੁਭ ਵਿਚਾਰ ਜਾਣਨਾ ਚਾਹੁੰਦੇ ਹਨ। ਉਨ੍ਹਾਂ ਲੋਕਾਂ ਨੂੰ ਹੁਣ ਬਹੁਤ ਸਾਰੇ ਮਸਲੇ ਦਰਪੇਸ਼ ਹਨ। ਵੱਡਾ ਮਸਲਾ...।"

"ਪਰ ਧਰਮ ਰਾਜ ਹੀ ਕਿਉਂ ? ਹੋਰ ਕੋਈ ਕਿਉਂ ਨਹੀਂ ?"

"ਜੀ ਗੱਲ ਇਹ ਹੈ ਕਿ ਧਰਮ ਰਾਜ ਜੀ ਤੋਂ ਸਾਰੀ ਦੁਨੀਆਂ ਡਰਦੀ ਹੈ, ਜਿਵੇਂ ਕਾਲਾ ਧਨ ਲੁਕਾਉਣ ਵਾਲੇ ਇਨਕਮ ਟੈਕਸ ਇੰਸਪੈਕਟਰ ਤੋਂ ਡਰਦੇ ਹਨ।"

"ਪਰ ਤੁਸੀਂ ਸਮਝਦੇ ਕਿਉਂ ਨਹੀਂ, ਧਰਮਰਾਜ ਜੀ ਦੇ ਸਾਰੇ ਕੰਮਾਂ ਦੀ ਸੂਚਨਾ ਮੈਨੂੰ ਹੀ ਤਾਂ ਹੁੰਦੀ ਹੈ।"

"ਪਰ ਮਹਾਰਾਜ.........।"

"ਪਰ ਕੀ, ਤੁਹਾਨੂੰ ਧਰਮਰਾਜ......।" ਸਕੱਤਰ ਦੀ ਗੱਲ ਹਾਲੇ ਪੂਰੀ ਵੀ ਨਹੀਂ ਸੀ ਹੋਈ ਕਿ ਇਕ ਹੋਰ ਸੱਜਣ, ਨਿਰੋਲ ਜਮ-ਲੋਕੀ ਬਾਣੇ ਵਿਚ ਉਥੇ ਪਹੁੰਚ ਗਏ। ਸਕੱਤਰ ਜੀ ਸਿਰ ਝੁਕਾ ਕੇ ਖੜ ਗਏ ਤਾਂ ਮੈਂ ਸੋਚਿਆ ਕਿ ਇਹ ਜ਼ਰੂਰ ਧਰਮ ਰਾਜ ਹੀ ਹੋਣਗੇ। ਮੈਂ ਨੱਸ ਕੇ ਉਨ੍ਹਾਂ ਦੇ ਪੈਰ ਫੜ ਲਏ ਤੇ ਮਨ ਵਿਚ ਸੋਚਿਆ, ਜਿੰਨਾ ਚਿਰ ਹਾਂ ਨਹੀਂ ਕਰਨਗੇ, ਪੈਰ ਨਹੀਂ ਛੱਡਾਂਗਾ।

"ਕੀ ਹੈ ਬੱਚਾ ! ਐ ਪ੍ਰਾਣੀ ਤੂੰ ਕੌਣ ਹੈਂ ?" ਉਨ੍ਹਾਂ ਪੁਛਿਆ।

"ਮੈਂ ਪ੍ਰਿਥਵੀ ਲੋਕ ਦੇ ਇਕ ਅਖ਼ਬਾਰ ਦਾ ਪੱਤਰ ਪਰੇਰਕ ਹਾਂ। ਮੈਂ ਤੁਹਾਡੀ ਇੰਟਰਵਿਊ ਲੈਣ ਆਇਆ ਹਾਂ।"

"ਮੇਰੀ ਇੰਟਰਵਿਊ ? ਕਿਉਂ ਨਹੀਂ, ਕਿਉਂ ਨਹੀਂ। ਹੁਣੇ ਲੈ ਲਵੋ। ਪੁਛੋ ਕੀ ਪੁੱਛਦੇ ਹੋ ?" ਉਸ ਮਹਾਂ ਪੁਰਸ਼ ਨੇ ਕਿਹਾ।

(ਬਾਕੀ ਪੰਨਾ—27)

# ਮਧ ਕਾਲੀਨ ਨਾਰੀਆਂ ਦਾ ਸੰਗੀਤ ਨੂੰ ਯੋਗਦਾਨ

ਪ੍ਰੋ: ਜੋਗਿੰਦਰ ਬਾਵਰਾ,
ਗੌ: ਰਣਧੀਰ ਕਾਲਜ ਕਪੂਰਥਲਾ

ਸੰਗੀਤ ਦੇ ਇਤਿਹਾਸ ਨੂੰ ਅਸੀਂ ਤਿੰਨ ਭਾਗਾਂ ਵਿਚ ਵੰਡਦੇ ਹਾਂ। ਪ੍ਰਚੀਨ, ਮਧ ਤੇ ਆਧੁਨਿਕ ਕਾਲ। ਇਸ ਲੇਖ ਵਿਚ ਮੱਧ ਕਾਲ ਜਿਹੜਾ ਕਿ 11 ਵੀਂ ਸਦੀ ਤੋਂ 18ਵੀਂ ਸਦੀ ਤਕ ਮਨਿਆਂ ਜਾਂਦਾ ਹੈ, ਨੂੰ ਮੁਖ ਰੱਖ ਕੇ ਸੰਗੀਤ ਨੂੰ ਜੋ ਉਸ ਕਾਲ ਵਿਚ ਨਾਰੀਆਂ ਨੇ ਯੋਗਦਾਨ ਦਿਤਾ ਹੈ ਵਰਨਣ ਕਰ ਰਿਹਾ ਹਾਂ।

ਅਰਬ ਦਾ ਪ੍ਰਸਿਧ ਇਤਿਹਾਸਕਾਰ ਅਲਬਰੂਨੀ 11ਵੀਂ ਸਦੀ ਵਿਚ ਭਾਰਤ ਆਇਆ ਅਤੇ ਉਹ ਭਾਰਤੀ ਸੰਗੀਤ ਦੀ ਉੱਨਤੀ ਬਾਰੇ ਲਿਖਦਾ ਹੈ—"ਇਸਤਰੀਆਂ ਸੁਸਿਖਸ਼ਤ ਹੁੰਦੀਆਂ ਸਨ ਤੇ ਸਮਾਜਿਕ ਜੀਵਨ ਵਿਚ ਵਧ ਚੜ੍ਹ ਕੇ ਭਾਗ ਲੈਂਦੀਆਂ ਸਨ। ਉਹ ਸੰਸਕ੍ਰਿਤ ਵੀ ਪੜ੍ਹ ਲਿਖ ਸਕਦੀਆਂ ਸਨ। ਇਸ ਤੋਂ ਇਲਾਵਾ ਨਾਚ, ਗਾਣੇ ਅਤੇ ਚਿਤ੍ਰਕਲਾ ਵੀ ਉਹਨਾਂ ਨੂੰ ਸਿਖਾਈ ਜਾਂਦੀ ਸੀ।" ਇਸ ਤੋਂ ਪਤਾ ਲਗਦਾ ਹੈ ਕਿ ਇਸਤਰੀਆਂ ਨੂੰ ਸਮਾਜ ਵਿਚ ਪੂਰੀ ਤਰ੍ਹਾਂ ਸਨਮਾਨ ਪ੍ਰਾਪਤ ਸੀ। ਪੁਰਸ਼ਾਂ ਦੀ ਤਰ੍ਹਾਂ ਇਸ-ਤਰੀਆਂ ਵੀ ਸੰਗੀਤ ਸਿਖਦੀਆਂ ਸਨ।

ਮੁਸਲਿਮ ਕਾਲ ਵਿਚ ਸੰਗੀਤ ਦਾ ਬਹੁਤ ਪਰਚਾਰ ਹੋਇਆ ਅਤੇ ਇਸ ਦੇ ਨਾਲ ਨਾਲ ਹੀ ਭਾਰਤੀ ਸੰਗੀਤ ਵਿਚ ਪਰਿਵਰਤਨ ਹੋਣਾ ਅਰੰਭ ਹੋ ਗਿਆ। ਸ਼ਰੁਤੀ ਸੁਰ ਦੀ ਜਗ੍ਹਾ ਹੰਗਾਮ ਤੇ ਮੁਕਾਮ ਨੇ ਲੈ ਲਈ। ਸੰਗੀਤ ਵਿਚ ਕਰਾਂਤੀ ਤਾਂ ਆ ਗਈ ਪਰ ਭਾਰਤੀ ਸੰਗੀਤ ਦੀ ਪਵਿਤਰਤਾ ਭਰਸ਼ਟ ਹੋਣੀ ਅਰੰਭ ਹੋ ਗਈ। ਸੰਗੀਤ ਅਸ਼ਲੀਲਤਾ ਵੱਲ ਦੌੜਣ ਲੱਗਾ। ਸੰਗੀਤ ਸਾਧਨ ਨਾ ਰਹਿਕੇ ਵਿਅਸਨ ਬਣ ਗਿਆ। ਸ਼ਿੰਗਾਰ ਰਸ ਦੇ ਗੀਤ ਦੀ ਰਚਨਾ ਅਧਿਕ ਹੋਣ ਲਗੀ। ਇਸਤਰੀਆਂ ਵਿਚ ਪਰਦੇ ਦੀ ਰਸਮ ਆ ਗਈ, ਜਿਸ ਕਾਰਨ ਚੰਗੇ ਘਰਾਂ ਦੀਆਂ ਨਾਰੀਆਂ ਸੰਗੀਤ ਸਮਾਰੋਹਾਂ ਵਿਚ ਭਾਗ ਨਹੀਂ ਸਨ ਲੈ ਸਕਦੀਆਂ। ਭਾਰਤ ਦੀਆਂ ਨਾਰੀਆਂ ਵਿਚ ਪਰਦੇ ਦਾ ਰਿਵਾਜ ਮੁਸਲਮਾਨਾਂ ਦੇ ਆਗਮਨ ਨਾਲ ਹੀ ਆਇਆ, ਭਾਰਤੀ ਨਾਰੀਆਂ ਦੀ ਉੱਨਤੀ ਵਿਚ ਰੁਕਾਵਟ ਬਣ ਕੇ ਖੜਾ ਹੋ ਗਿਆ। ਨਾਰੀ ਸਿਖਿਆ ਵੀ ਬੰਦ ਹੋ ਗਈ ਤੇ ਸੰਗੀਤ ਦਾ ਤਾਂ ਕਹਿਣਾ ਹੀ ਕੀ। ਬਸ ਇਸਤਰੀ ਤਾਂ ਘਰ ਦੀ ਚਾਰ-ਦੀਵਾਰੀ ਦਾ ਸ਼ਿੰਗਾਰ ਬਣ ਕੇ ਰਹਿ ਗਈ। ਇਸ ਲਈ ਨਾਰੀਆਂ ਵਿਚ ਸੰਗੀਤ ਦਾ ਵਿਕਾਸ ਰੁਕ ਗਿਆ। ਪ੍ਰਸਿੱਧ ਇਤਿਹਾਸਕਾਰ ਕੇਲ ਡਾਸਟੀ ਆਪਣੀ ਪੁਸਤਕ 'The Indian Music of Muslim Period' ਵਿਚ ਲਿਖਦਾ ਹੈ ਕਿ ਤੁਗਲਕ ਕਾਲ ਵਿਚ ਸੰਗੀਤ ਦਾ ਵਿਕਾਸ ਬਹੁਤ ਘੱਟ ਗਿਆ। ਪਰਦੇ ਦਾ ਰਿਵਾਜ ਨਾਰੀਆਂ ਵਿਚ ਹੋ ਜਾਣ ਕਾਰਨ ਉਹਨਾਂ ਦੀ ਪ੍ਰਵਿਰਤੀਆਂ ਦਾਂ ਵਿਕਾਸ ਰੁਕ ਗਿਆਂ। ਉਹਨਾਂ ਦੀ ਸਾਰੀ ਚਹਿਲ-ਪਹਿਲ ਘਰ ਦੀ ਚਾਰ ਦੀਵਾਰ੍ਹੀ ਵਿਚ ਹੀ ਸੀਮਤ ਹੋ ਗਈ।

ਮੁਗਲ ਕਾਲ ਵਿਚ ਰਾਜਾ ਮਾਨ ਸਿੰਘ ਤੋਮਰ ਗਵਾ-ਲੀਅਰ ਨੇ 1483 ਤੋਂ 1516 ਤੱਕ ਰਾਜ ਕੀਤਾ। ਇਹ ਰਾਜਾ ਬੜਾ ਸੰਗੀਤ ਪ੍ਰੇਮੀ ਤੇ ਵਿਦਵਾਨ ਸੀ, ਇਸ ਦੀ ਰਾਣੀ ਮਰਿਗ ਨੈਣੀ ਬੜੀ ਵਿਦਵਾਨ ਤੇ ਸੰਗੀਤ ਪੁਜਾਰਨ ਸੀ। ਰਾਜਾ ਮਾਨ ਸਿੰਘ ਨੂੰ ਧਰੁਪਦ ਗਾਇਕੀ ਦਾ ਪ੍ਰਵਰਤਕ ਮੰਨਿਆ ਜਾਂਦਾ ਹੈ। ਇਸ ਦੇ ਦਰਬਾਰ ਵਿਚ ਕਈ ਕਲਾ-ਕਾਰ ਸਨ, ਜਰਜੂ, ਭਗਵਾਨ, ਡੌਂਡੀ, ਡਾਲੂ ਅਤੇ ਇਸੇ ਕਾਲ ਵਿਚ ਬੈਜੂ ਬਾਵਰਾ ਵੀ ਹੋਏ। ਮਰਿਗ ਨੈਣੀ ਦੀ ਸੰਗੀਤ ਸਿਖਿਆ ਬੈਜੂ ਬਾਵਰਾ ਦੁਆਰਾ ਹੀ ਹੋਈ ਕਹੀ ਜਾਂਦੀ ਹੈ। ਮਰਿਗ ਨੈਣੀ ਇਕ ਗੁਜਰ ਕੰਨਿਆ ਸੀ ਅਤੇ ਕਿਸੇ ਗਰੀਬ ਕਿਸਾਨ ਦੀ ਧੀ ਸੀ। ਉਹ ਸ਼ਰੀਰਕ ਬਲ ਅਤੇ ਸੁੰਦਰਤਾ ਦੀ ਮੂਰਤੀ ਸੀ। ਰਾਜਾ ਮਾਨ ਨੇ ਇਸ ਨੂੰ ਪਸੰਦ ਕੀਤਾ ਤੇ ਉਸ ਦੇ ਪਿਤਾ ਦੀਆਂ ਸ਼ਰਤਾਂ ਨੂੰ ਮਨਜ਼ੂਰ ਕਰ ਕੇ ਵਿਆਹ ਕੀਤਾ। ਇਸ ਦੇ ਨਾਂ ਤੇ ਕਈ ਰਾਗ ਆਵਿਸ਼ਕਾਰ ਹੋਏ 'ਮੰਗਲ ਗੁਜਰੀ', 'ਗੁਜਰੀ ਤੋੜੀ' ਆਦਿ। ਗਵਾਲੀਅਰ ਕਿਲ੍ਹੇ ਵਿਚ 'ਮਾਨ ਮੰਦਿਰ', 'ਗੁਜਰੀ ਮਹਿਲ' ਵਸਤੂ ਕਲਾ ਦੇ ਨਮੂਨੇ ਹਨ।

ਮਾਨ ਮੰਦਿਰ, ਮਾਨ ਸਿੰਘ ਦੇ ਨਾਂ ਤੇ ਅਤੇ ਗੁਜਰੀ ਮਹਿਲ ਰਾਣੀ ਦੇ ਨਾਂ ਤੇ ਉਸਾਰਿਆ ਗਿਆ ਸੀ। ਜਦੋਂ ਤਾਨ ਸੈਨ ਗਵਾਲੀਅਰ ਗਏ ਤਾਂ ਉਹਨਾਂ ਦੀ ਭੇਂਟ ਮਰਿਗ ਨੈਣੀ ਨਾਲ ਹੋਈ। ਤਾਨ ਸੈਨ ਮਰਿਗ ਨੈਣੀ ਦੇ ਮਧੁਰ ਕੰਠ ਦੀ ਤਾਰੀਫ ਸੁਣ ਚੁਕਿਆ ਸੀ। ਇਸ ਲਈ ਉਹ ਆਪ ਵੀ ਸੁਨਣਾ ਚਾਹੁੰਦਾ ਸੀ। ਮਰਿਗ ਨੈਣੀ ਪਾਸ ਇਕ ਹੁਸੈਨੀ ਬ੍ਰਾਹਮਣੀ ਨਾਮ ਦੀ ਮਧੁਰ ਗਾਇਕਾ ਸੀ, ਜਿਸ ਨਾਲ ਤਾਨ ਸੈਨ ਦਾ ਪ੍ਰੇਮ ਹੋ ਗਿਆ। ਮਰਿਗ ਨੈਣੀ ਨੇ ਦੋਨਾਂ ਨੂੰ ਵਿਆਹ ਸੰਬੰਧ ਵਿਚ ਬੰਨ ਦਿਤਾ। ਤਾਨ ਸੈਨ ਦੀ ਇਕ ਪੁਤਰੀ ਸੀ, ਜਿਸ ਦਾ ਨਾਮ ਸਰਸਵਤੀ ਸੀ। ਜਦੋਂ ਤਾਨ ਸੈਨ ਦੀਪਕ ਰਾਗ ਦੀ ਗਰਮੀ ਨਾਲ ਜਲ ਰਿਹਾ ਸੀ ਤਾਂ ਇਸੇ ਨੇ ਮੇਘ ਰਾਗ ਗਾ ਕੇ ਆਪਣੇ ਪਿਤਾ ਦੀ ਜਾਨ ਬਚਾਈ ਸੀ।

ਤਾਨ ਸੈਨ ਦੇ ਬਾਰੇ ਇਕ ਘਟਨਾ ਬੜੀ ਆਮ ਪ੍ਰਚਲਤ ਹੈ ਕਿ ਅਕਬਰ ਦੇ ਦੂਸਰੇ ਦਰਬਾਰੀ ਤਾਨਸੈਨ ਦੀ ਇਜ਼ਤ ਦੇਖ ਕੇ ਈਰਖਾ ਕਰਦੇ ਸਨ। ਉਹਨਾਂ ਨੇ ਇਕ ਚਾਲ ਚੱਲੀ ਕਿ ਬਾਦਸ਼ਾਹ ਨੂੰ ਕਹਿ ਕੇ ਤਾਨਸੈਨ ਪਾਸੋਂ ਦੀਪਕ ਰਾਗ ਸੁਣਿਆ ਜਾਵੇ। ਅਜਿਹਾ ਕਰਨ ਨਾਲ ਤਾਨ ਸੈਨ ਦੀਪਕ ਰਾਗ ਦੀ ਅਗਨੀ ਨਾਲ ਆਪ ਹੀ ਭਸਮ ਹੋ ਜਾਵੇਗਾ। ਅਕਬਰ ਨੂੰ ਸਲਾਹ ਦਿੱਤੀ ਗਈ, ਜੋ ਕਿ ਪ੍ਰਵਾਨ ਹੋ ਗਈ। ਅਕਬਰ ਨੇ ਤਾਨ ਸੈਨ ਨੂੰ ਦੀਪਕ ਰਾਗ ਗਾਣ ਲਈ ਕਿਹਾ। ਤਾਨ ਸੈਨ ਨੇ ਬਥੇਰਾ ਸਮਝਾਇਆ ਕਿ ਇਹ ਰਾਗ ਗਾਣ ਨਾਲ ਮਰ ਵੀ ਸਕਦਾ ਹੈ ਪਰ—ਰਾਜ ਹਠ ! ਆਖਿਰ ਇਕ ਦਿਨ ਮੁਕਰਰ ਕਰ ਦਿੱਤਾ ਗਿਆ। ਇਸ ਦੌਰਾਨ ਤਾਨ ਸੈਨ ਨੇ ਆਪਣੀ ਪੁਤਰੀ ਤੇ ਇਕ ਹੋਰ ਸ਼ਿਸ਼ਯ ਨੂੰ ਮੇਘ ਰਾਗ ਦੀ ਸਿਖਿਆ ਦੇ ਦਿੱਤੀ ਅਤੇ ਸਮਝਾ ਦਿਤਾ ਕਿ ਜਦੋਂ ਉਹ ਦੀਪਕ ਰਾਗ ਸਮਾਪਤ ਕਰੇ, ਉਹ ਓਦੋਂ ਮੇਘ ਰਾਗ ਅਰੰਭ ਕਰ ਦੇਣ। ਦਰਬਾਰ ਲਗਿਆ, ਦੀਪਕ ਰਾਗ ਦੀ ਅਵਤਾਰਨਾ ਸ਼ੁਰੂ ਹੋਈ। ਗਰਮੀ ਲੱਗਣ ਲੱਗੀ। ਦਰਬਾਰੀ ਉਠ ਉਠ ਕੇ ਬਾਹਰ ਨੱਠਣ ਲੱਗੇ। ਤਾਨਸੈਨ ਦਾ ਸ਼ਰੀਰ ਜਲਣ ਲੱਗਾ। ਆਖਿਰ ਉਹ ਵੀ ਘਰ ਨੂੰ ਭੱਜਾ। ਉਸ ਦੀਆਂ ਸ਼ਾਗਿਰਦਾਂ ਨੇ ਮੇਘ ਰਾਗ ਆਰੰਭ ਕੀਤਾ, ਜਿਸ ਨਾਲ ਤਾਨ ਸੈਨ ਨੂੰ ਰਾਹਤ ਮਿਲੀ ਅਤੇ ਕਈ ਦਿਨ ਬੀਮਾਰ ਰਹਿਣ ਮਗਰੋਂ ਠੀਕ ਹੋਇਆ। ਅਕਬਰ ਆਪਣੀ ਗਲਤੀ ਤੇ ਬੜਾ ਪਛਤਾਇਆ।

**ਸ੍ਰੀ ਕ੍ਰਿਸ਼ਨ ਦੀਵਾਨੀ ਮੀਰਾਂ** :—ਭਾਰਤੀ ਸੰਗੀਤ ਦੇ ਇਤਹਾਸ ਵਿਚ ਮੀਰਾਂ ਦਾ ਨਾਮ ਬੜੇ ਆਦਰ ਸਤਿਕਾਰ ਨਾਲ ਲਿਆ ਜਾਂਦਾ ਹੈ। ਮੀਰਾਂ ਦੀ ਮਾਂ ਬਚਪਨ ਵਿਚ ਹੀ ਸਵਰਗ ਸਿਧਾਰ ਗਈ ਸੀ। ਇਸ ਨੂੰ ਬਚਪਨ ਤੋਂ ਹੀ ਕ੍ਰਿਸ਼ਨ ਭਗਤੀ ਦੀ ਲਗਨ ਲਗ ਗਈ। 18 ਸਾਲ ਦੀ ਆਯੂ ਵਿਚ ਰਾਣਾ ਸਾਂਗਾ ਦੇ ਪੁਤਰ ਭੋਜ ਰਾਜ ਨਾਲ ਇਸ ਦਾ ਵਿਆਹ ਹੋਇਆ। ਮੀਰਾਂ ਕ੍ਰਿਸ਼ਨ, ਪ੍ਰੇਮ ਭਗਤੀ ਦੇ ਗੀਤ ਰਾਗਾਂ ਵਿਚ ਗਾਉਂਦੀ ਤੇ ਨੱਚਦੀ ਸੀ। ਉਹ ਇਕ ਕੁਸ਼ਲ ਗਾਇਕਾ ਸੀ। ਅੱਜ ਕਲ ਵੀ ਮੀਰਾਂ ਦੀਆਂ ਰਚਨਾਵਾਂ ਬੜੇ ਆਦਰ ਨਾਲ ਗਾਈਆਂ ਤੇ ਪੜ੍ਹੀਆਂ ਜਾਂਦੀਆਂ ਹਨ। ਮੀਰਾਂ ਦੇ ਨਾਂ ਤੇ 'ਮੀਰਾ ਬਾਈ ਕੀ ਮਲ੍ਹਾਰ' ਰਾਗ ਵੀ ਹੈ। ਮੀਰਾਂ ਦਾ ਗਾਇਨ ਸੁਨਣ ਲਈ ਅਕਬਰ ਆਪਣਾ ਭੇਸ ਵਟਾ ਕੇ ਗਿਆ ਸੀ। ਇਸ ਦੀਆਂ ਰਚਨਾਵਾਂ ਨੂੰ ਭਜਨ ਕਿਹਾ ਜਾਂਦਾ ਹੈ। ਮੀਰਾਂ ਦੇ ਭਜਨ ਆਮ ਜਨਤਾ ਦੇ ਆਨੰਦ ਦਾ ਕੇਂਦਰ ਬਣ ਚੁਕੇ ਹਨ। ਇਹ ਰਾਗ, ਤਾਲ ਵਿਚ ਆਸਾਨੀ ਨਾਲ ਗਾਏ ਜਾ ਸਕਦੇ ਹਨ। ਮੀਰਾਂ ਇਕ ਗਾਇਕਾ, ਨਰਿਤਕਾਰ ਤੇ ਕਵਿਤਰੀ ਸੀ। ਮੀਰਾਂ ਦੇ ਸੰਗੀਤ ਨੇ ਹਿੰਦੂ ਨਾਰੀਆਂ ਨੂੰ ਪਤਿਤ ਹੋਣ ਤੋਂ ਬਚਾ ਲਿਆ। ਕ੍ਰਿਸ਼ਨ ਪ੍ਰੇਮ ਦਾ ਸੰਦੇਸ਼ ਆਮ ਜਨਤਾ ਤਕ ਪਹੁੰਚਾਇਆ। ਜੋ ਨਾਰੀਆਂ ਮੁਸਲਮਾਨੀ ਪ੍ਰਭਾਵ ਥਲੇ ਆ ਰਹੀਆਂ ਸਨ, ਪਥ-ਭਰਸ਼ਟ ਹੋਣ ਤੋਂ ਬਚ ਗਈਆਂ। ਸੰਗੀਤ ਦੇ ਇਤਹਾਸ ਵਿਚ ਮੀਰਾਂ ਦਾ ਨਾਮ ਹਮੇਸ਼ਾਂ ਲਈ ਅਮਰ ਰਹੇਗਾ।

**ਨੂਰ ਜਹਾਂ** :—ਇਸ ਦਾ ਬਚਪਨ ਦਾ ਨਾਂ ਮਹਿਰੁਨਸਾ ਸੀ। ਉਹ ਮਿਰਜ਼ਾ ਗਿਆਸ ਦੀ ਪੁਤਰੀ ਸੀ। ਨੂਰ ਜਹਾਂ ਜਦੋਂ ਜਵਾਨ ਹੋਈ ਤਾਂ ਉਸ ਦਾ ਵਿਆਹ ਅਲੀ ਕੁਲੀ ਇਸਤਾਲਜੂ ਨਾਲ ਹੋ ਗਿਆ। ਅਲੀ ਕੁਲੀ ਨੂੰ ਸ਼ੇਰ ਅਫ਼ਗਾਨ ਦੀ ਉਪਾਧੀ ਮਿਲੀ ਸੀ। ਸ਼ੇਰ ਅਫ਼ਗਾਨ ਦੀ ਮੌਤ ਤੋਂ ਬਾਅਦ ਉਹ ਸ਼ਾਹੀ ਦਰਬਾਰ ਵਿਚ ਭੇਜ ਦਿਤੀ ਗਈ ਅਤੇ ਮਾਰਚ 1611 ਨੂੰ ਉਸ ਦਾ ਜਹਾਂਗੀਰ ਨਾਲ ਨਿਕਾਹ ਹੋ ਗਿਆ। ਨੂਰ ਜਹਾਂ ਜਿਥੇ ਹੁਸਨ ਦਾ ਮੁਜਸਮਾ ਸੀ, ਉਥੇ ਉਸ ਵਿਚ ਕਲਾਤਮਕ ਗੁਣ ਵੀ ਸਨ। ਉਹ ਫ਼ਾਰਸੀ ਸਾਹਿਤ ਦੀ ਵਿਦਵਾਨ ਸੀ ਤੇ ਕਵਿਤਾ ਵੀ ਲਿਖਦੀ ਸੀ। ਉਸ ਦੀ ਕਵਿਤਾ ਵਿਚ ਸੰਗੀਤ ਦਾ ਅੰਸ਼ ਹੁੰਦਾ ਸੀ। ਉਸ ਨੂੰ ਸੰਗੀਤ ਨਾਲ ਪਿਆਰ ਸੀ। ਨੂਰ ਜਹਾਂ ਤੇ ਜਹਾਂਗੀਰ ਦੋਵੇਂ ਮਿਲ ਕੇ ਸੰਗੀਤ ਸੁਣਦੇ ਸਨ।

**ਰਾਣੀ ਰੂਪਮਤੀ** :—ਬਾਜ਼ ਬਹਾਦਰ (1554-

1564) ਮਾਲਵਾ ਦਾ ਅੰਤਿਮ ਸ਼ਾਸਕ ਬੜਾ ਸੰਗੀਤ ਪ੍ਰੇਮੀ ਸੀ। ਰਾਣੀ ਰੂਪਮਤੀ ਇਸ ਦੀ ਪਟਰਾਣੀ ਸੀ। ਰੂਪਮਤੀ ਆਪਣੇ ਨਾਮ ਦੇ ਅਨੁਸਾਰ ਹੀ ਰੂਪਵਾਨ ਸੀ। ਰੂਪਵਾਨ ਹੋਣ ਦੇ ਨਾਲ ਨਾਲ ਸੰਗੀਤ ਦੀ ਵਿਦਵਾਨ ਕਲਾਕਾਰ ਸੀ। ਬਾਜ਼ ਬਹਾਦਰ ਨੂੰ ਸੰਗੀਤ ਨਾਲ ਵਿਸ਼ੇਸ਼ ਲਗਨ ਸੀ। ਕਿਹਾ ਜਾਂਦਾ ਹੈ ਕਿ ਖ਼ਿਆਲ ਦੇ ਪ੍ਰਚਾਰ ਵਿਚ ਬਾਜ਼ ਬਹਾਦਰ ਦਾ ਬੜਾ ਹੱਥ ਹੈ। ਜਿਸ ਪ੍ਰਕਾਰ ਧਰੁਪਦ ਦੀਆਂ ਚਾਰ ਬਾਣੀਆ ਹਨ ਉਸੇ ਤਰ੍ਹਾਂ ਹੀ ਇਕ ਬਾਣੀ ਬਾਜ ਬਹਾਦਰ ਦੇ ਨਾਂ ਤੇ 'ਬਾਜਰਬਾਨੀ' ਵੀ ਸੀ।

ਇਤਿਹਾਸ ਵਿਚ ਆਉਂਦਾ ਹੈ ਕਿ ਇਕ ਵਾਰੀ ਉਸ ਦੇ ਦਰਬਾਰੀ ਗਾਇਕ ਮਾਨ ਖਾਂ ਨੇ ਅਕਬਰ ਬਾਦਸ਼ਾਹ ਅੱਗੇ ਰਾਣੀ ਰੂਪਮਤੀ ਦੀ ਸੁੰਦਰਤਾ ਅਤੇ ਸੰਗੀਤ ਪ੍ਰਵੀਣਤਾ ਦੀ ਪ੍ਰਸੰਸਾ ਕੀਤੀ। ਬਸ ! ਅਕਬਰ ਨੇ ਝਟ ਫ਼ਰਮਾਨ ਭੇਜ ਦਿਤਾ ਕਿ ਰਾਣੀ ਰੂਪਮਤੀ ਨੂੰ ਦਿੱਲੀ ਭੇਜ ਦਿਤਾ ਜਾਵੇ। ਬਾਜ ਬਹਾਦਰ ਬੜਾ ਅਣਖੀਲਾ ਪੁਰਖ ਸੀ। ਉਸ ਨੇ ਵੀ ਅੱਗੋਂ ਕਰਾਰਾ ਉੱਤਰ ਲਿਖ ਭੇਜਿਆ ਕਿ "ਬਾਦਸ਼ਾਹ ਸਲਾਮਤ ਆਪਣੇ ਹਰਮ ਵਿਚੋਂ ਕੋਈ ਸੁੰਦਰ ਅਤੇ ਸੰਗੀਤ ਪ੍ਰਵੀਣ ਇਸਤਰੀ ਮੇਰੇ ਪਾਸ ਭੇਜ ਦਿਓ। ਜਵਾਬ ਪੜ੍ਹ ਕੇ ਬਾਦਸ਼ਾਹ ਨੂੰ ਰੋਹ ਚੜ੍ਹ ਗਿਆ ਤੇ ਮਾਲਵਾ ਤੇ ਚੜ੍ਹਾਈ ਕਰ ਦਿਤੀ। ਇਹ ਘਟਨਾ ਲਗ ਪਗ 1664 ਦੀ ਹੈ। ਅੰਤ ਵਿਚ ਸੰਗੀਤ ਪ੍ਰੇਮੀ ਰਾਜਾ ਬਾਜ ਬਹਾਦਰ ਮਾਰਿਆ ਗਿਆ ਅਤੇ ਰੂਪਮਤੀ ਨੇ ਖੁਦਕਸ਼ੀ ਕਰ ਲਈ। ਇਕ ਦੂਸਰੀ ਕਹਾਣੀ ਇਸ ਤਰ੍ਹਾਂ ਹੈ ਕਿ ਅਕਬਰ ਦਾ ਇਕ ਫ਼ੌਜੀ ਅਫ਼ਸਰ ਅਹਮਦ ਖਾਨ ਰਾਣੀ ਦੀ ਸੁੰਦਰਤਾ ਤੇ ਆਸ਼ਕ ਹੋ ਗਿਆ, ਉਹਨੇ ਰਾਣੀ ਨੂੰ ਪ੍ਰਾਪਤ ਕਰਨ ਲਈ ਬਾਜ-ਬਹਾਦਰ ਨਾਲ ਯੁਧ ਕੀਤਾ, ਜਿਸ ਵਿਚ ਬਾਜ ਬਹਾਦਰ ਮਾਰਿਆ ਗਿਆ। ਅਹਮਦ ਖਾਨ ਧੋਖੇ ਨਾਲ ਰਾਣੀ ਨੂੰ ਨਾਲ ਲੈ ਗਿਆ ਅਤੇ ਦਸਿਆ ਕਿ ਬਾਜ ਬਹਾਦਰ ਜ਼ਿੰਦਾ ਹੈ। ਰਾਣੀ ਨੇ ਆਪਣੇ ਪਤੀ ਨੂੰ ਮਿਲਣ ਲਈ ਬੜੇ ਤਰਲੇ ਲਏ, ਪਰ ਅਹਿਮਦ ਖਾਂ ਦੁਸ਼ਟ ਕਿਥੇ ਮੰਨਦਾ ਸੀ। ਜਦੋਂ ਰੂਪਮਤੀ ਨੂੰ ਅਹਿਮਦ ਖਾਂ ਦੀ ਅਸਲੀਅਤ ਦਾ ਪਤਾ ਲਗਾ ਤਾਂ ਉਸ ਨੇ ਅਖਵਾ ਭੇਜਿਆ ਕਿ ਉਹ ਤਾਂ ਉਸ ਦੀ ਬਾਂਦੀ ਹੈ, ਕਿਰਪਾ ਕਰ ਕੇ ਅੱਜ ਉਹ ਉਸ ਪਾਸ ਆਏ ਅਤੇ ਉਜ ਦਾ ਗਾਣਾ ਸੁਣਨ ਦਾ ਸ਼ੌਕ ਪੂਰਾ ਕਰੇ। ਰਾਣੀ ਰੂਪ ਮਤੀ ਆਤਮ ਹਤਿਆ ਕਰਨ ਤੇ ਤੁਲੀ ਹੋਈ ਸੀ, ਕਿਉਂਕਿ ਉਹ ਆਪਣਾ ਸਰੀਰ ਆਪਣੇ ਪਤੀ ਦੇ ਸਿਵਾ ਕਿਸੇ ਨਾਲ ਛੁਆਣਾ ਤਾਂ ਇਕ ਪਾਸੇ ਸੋਚ ਵੀ ਨਹੀਂ ਸੀ ਸਕਦੀ। ਉਸ ਨੂੰ ਪਤਾ ਸੀ ਕਿ ਅਹਿਮਦ ਖਾਨ ਉਸ ਦੇ ਸੰਗੀਤ ਦਾ ਨਹੀਂ ਬਲਕਿ ਰੂਪ ਦਾ ਮਤਵਾਲਾ ਹੈ। ਜਦੋਂ ਅਹਮਦ ਖਾਨ ਪੁਜਾ ਤਾਂ ਆਵਾਜ਼ ਦਿਤੀ ਪਰ ਕੋਈ ਉਤਰ ਨਾ ਮਿਲਿਆ। ਰਾਣੀ ਸੁਤੀ ਪਈ ਸੀ। ਖਾਨ ਨੇ ਮੂੰਹ ਤੋਂ ਕੱਪੜਾ ਉਤਾਰਿਆ ਤਾਂ ਨੀਲੇ ਬੁਲ, ਅਜੀਬ ਹਾਲਤ ਵਿਚ ਸੁਤੀ ਪਈ ਸੀ, ਸਦਾ ਲਈ। ਅਹਿਮਦ ਦੀਆਂ ਅੱਖਾਂ ਖੁਲ ਗਈਆਂ। ਉਹ ਬੜਾ ਪਛਤਾਇਆ ਪਰ ਹੁਣ ਕੀ ਸੀ, ਸਾਰੰਗ ਪੁਰ ਵਿਚ ਇਕ ਤਾਲਾਬ ਦੇ ਕਿਨਾਰੇ ਰਾਣੀ ਦੀ ਸਮਾਧੀ ਹੁਣ ਵੀ ਬਣੀ ਹੋਈ ਹੈ। ਉਹ ਕਵਿਤਰੀ, ਰੂਪ ਵਾਨ ਤੇ ਸੁਸ਼ੀਲ ਇਸਤਰੀ ਅਤੇ ਸੰਗੀਤਕਾਰ ਸੀ।

ਉਪਰ ਵਰਣਿਤ ਦੋ ਘਟਨਾਵਾਂ ਵਿਚੋਂ ਦੂਜੀ ਵਿਚ ਸਚਾਈ ਅਧਿਕ ਪ੍ਰਤੀਤ ਹੁੰਦੀ ਹੈ। ਭਾਵੇਂ ਕੁਝ ਵੀ ਹੈ ਰਾਣੀ ਰੂਪਮਤੀ ਦਾ ਸੰਗੀਤ ਵਿਚ ਬੜਾ ਯੋਗ ਦਾਨ ਮੰਨਿਆ ਹੀ ਜਾਵੇਗਾ।

---

ਇਕ ਰੀਪੋਰਤਾਜ਼ :

# ਸਭਿਆਚਾਰ ਦੀ ਰਾਜਧਾਨੀ: ਬਨਾਰਸ

ਪ੍ਰੀਤਮ ਸਿੰਘ ਕਵੀ

ਮਾਂ-ਗੰਗਾ ਦੀ ਚੰਨੋਂ ਦੂਜ ਵਰਗੀ ਗੁਲਾਈ ਦੇ ਚਰਨਾਂ ਵਿਚ ਵਸਦੀ ਵੰਨ-ਸੁਵੰਨੇ ਮੰਦਰਾਂ ਦੀ ਨਗਰੀ ਬਨਾਰਸ, ਸਾਡੇ ਦੇਸ਼ ਦੇ ਸਭਿਆਚਾਰ ਦੀ ਰਾਜਧਾਨੀ ਮੰਨੀ ਜਾਂਦੀ ਹੈ। ਅੱਜ ਕੱਲ ਇਸ ਨੂੰ ਵਾਰਾਣਸੀ ਕਿਹਾ ਜਾਂਦਾ ਹੈ। ਪਟਨੇ ਦੀ ਸੰਸਾਰ ਫ਼ਾਸ਼ੀ-ਵਿਰੋਧੀ ਕਾਨਫਰੰਸ ਤੋਂ ਨਾਮਧਾਰੀ ਡੈਲੀਗੇਸ਼ਨ ਦੇ ਸਾਥੀਆਂ ਨਾਲ ਮੁੜਦਿਆਂ ਮੇਰੇ ਸਾਥੀ ਸ਼੍ਰੀ ਜਗਦੀਸ਼ ਸਿੰਘ ਸੰਪਾਦਕ 'ਵਰਿਆਮ' ਦਾ ਬੜਾ ਜੀ ਕਰੇ ਕਿ ਅਸੀਂ ਬਨਾਰਸ ਉਤਰੀਏ: ਨਾਲੇ ਇਸ ਨਗਰੀ ਦਾ ਸੁਹਜ-ਸੁਆਦ ਜਾਣੀਏਂ-ਮਾਣੀਏਂ ਨਾਲੇ ਬਾਂਸਾਂ ਦੇ ਵਪਾਰ ਵਾਂਗ 'ਵਰਿਆਮ' ਦੇ ਚੰਦੇ-ਸਹਾਇਤਾ ਕੱਠੀ ਕਰੀਏ।

ਪਰ ਮੈਨੂੰ ਰੋਜ਼ਾਨਾ 'ਨਵਾਂ ਜ਼ਮਾਨਾ' ਛਾਪਣ ਵਾਲੇ ਅਵਾਮੀ ਪ੍ਰਿੰਟਿੰਗ ਪ੍ਰੈਸ ਦੀ ਮੈਨੇਜਰੀ ਪਰੇਸ਼ਾਨ ਕਰ ਰਹੀ ਸੀ, 10 ਦਿਨਾਂ ਤੋਂ ਗੈਰ-ਹਾਜ਼ਰ ਸਾਂ। 'ਵਰਿਆਮ' ਸੰਪਾਦਕ ਨੂੰ ਆਪਣੀ ਬਜ਼ੁਰਗੀ ਦਾ ਪ੍ਰਭਾਵ ਦਿੰਦਿਆਂ ਆਖਿਆ, "ਜਿਸ ਦਿਨ ਸਤਿਗੁਰਾਂ ਨੇ ਸਾਨੂੰ ਬਨਾਰਸ ਵਖਾਣਾ ਹੋਇਆ ਜਲੰਧਰੋਂ ਬੁਲਾਅ ਕੇ ਵਖਾਣਗੇ।" ਮੈਨੂੰ ਪਤਾ ਸੀ ਉਹ ਕਈ ਵਾਰ ਇੰਜ ਕਰਦੇ ਹਨ। ਦੋ ਵਾਰ ਭੈਣੀ ਸਾਹਿਬ ਜਾਣ ਤੇ ਮਿਲੇ ਨਹੀਂ ਤੇ ਇਸ ਵਾਰ ਮੈਨੂੰ ਪਟਨੇ ਸਮੇਲਨ ਦਾ ਡੈਲੀਗੇਟ ਬਣਾ ਕੇ ਬੁਲਾ ਲਿਆ।

ਸਾਥੀ ਦੀ ਤਾਂਘ ਨੂੰ ਕਤਲ ਕਰਨਾ ਤੇ ਉਹ ਵੀ ਮੇਰੇ ਵਲੋਂ, ਮੈਨੂੰ ਅਖਰਦਾ ਸੀ, ਪਰ ਕਰਦਾ ਕੀ?

ਤੇ ਇਕ ਦਿਨ 3359 ਦੀ ਰਿੰਗ ਉਤੇ ਚੰਗਾ ਚੁਕਦਿਆਂ ਹੀ ਸਨੇਹਾ ਮਿਲਿਆ 13-14 ਫਰਵਰੀ ਲਈ ਮੈਂ ਦਿੱਲੀ ਆਂਵਾਂ।......ਦਿੱਲੀ ਵਿਚ ਨਾਮਧਾਰੀ ਸੰਗਤ ਵਲੋਂ ਬਸੰਤ-ਦਾ ਮੇਲਾ ਸੀ ਅਤੇ ਰਾਤ ਨੂੰ ਕਵੀ ਦਰਬਾਰ ਦੀ ਸਟੇਜ ਸਕੱਤਰੀ ਦਾ ਮਾਣ ਮੈਨੂੰ ਦਿਤਾ ਗਿਆ। ਜਗਦੀਸ਼ ਸਿੰਘ 'ਵਰਿਆਮ' ਫਿਰ ਨਾਲ ਸਨ। ਇਕ ਨਿੱਜੀ ਗੱਲ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਕਰਨ ਗਿਆ—ਉਹਨਾਂ ਇੰਜ ਸੁਣਨ ਲਈ ਕਿਹਾ ਜਿਵੇਂ ਬਨਾਰਸੋਂ ਉਰ੍ਹੇ ਉਹ ਹੋ ਹੀ ਨਹੀਂ ਸੀ ਸਕਣੀ।

ਅਸੀਂ ਬਨਾਰਸ ਪੁੱਜ ਗਏ।

ਗੱਡੀਉਂ ਉਤਰਦਿਆਂ ਹੀ ਸਟੇਸ਼ਨ ਦੀ ਵਿਸ਼ਾਲ ਉਸਾਰੀ ਵੀ ਨਜ਼ਰ ਪਈ ਤੇ ਪਲੈਟ ਫਾਰਮੋਂ ਬਾਹਰ ਆਉਣ ਤੇ ਸੰਗੀਤ ਦੀਆਂ ਧੁਨਾਂ ਵੀ ਕੰਨਾਂ ਵਿਚ ਗੂੰਜ ਉਠੀਆਂ। ਭਾਵੇਂ ਇਹ ਬੁੱਧ-ਮੂਰਤੀ ਦੇ ਸੁਆਗਤ ਲਈ ਆਇਆ ਬੈਂਡ ਬਾਜਾ ਹੀ ਸੀ ਪਰ ਬੈਂਡ-ਮੁਖੀ ਦੀ ਸੁਰ ਪਰਵੀਣਤਾ ਤੇ ਸਾਥੀਆਂ ਦਾ ਮਿੱਠੀ ਸੁਰ-ਲੈਅ ਵਿਚ ਪਿੱਛਾ ਕਰਨਾ ਬਨਾਰਸ ਵਿਚ ਸੰਗੀਤ ਦਾ ਘਰ ਹੋਣ ਦੀ ਪੁਸ਼ਟੀ ਕਰ ਰਿਹਾ ਸੀ।

ਸੜਕ ਤੇ ਪੈਰ ਧਰਦਿਆਂ ਹੀ ਜੋ ਪਹਿਲਾ ਪਰਭਾਵ ਪਿਆ ਉਹ ਸੀ ਛੋਟੇ ਛੋਟੇ ਰਿਕਸ਼ਿਆਂ ਦੀ ਬਹੁਤਾਤ ਤੇ ਉਹਨਾਂ ਦੀਆਂ ਲਹਿਰਾਂ ਤੇ ਲਹਿਰਾਂ ਦਾ ਸੜਕ ਨੂੰ ਭੀੜ-ਭਰਿਆ ਬਨਾਣਾ, ਦੂਜੇ, ਸ਼ਹਿਰ ਦੀਆਂ ਦੋ-ਦੋ ਤਿੰਨ-ਤਿੰਨ ਛੱਤੀਆਂ ਬਿਲਡਿੰਗਾਂ ਦਾ ਸਾਦਾ ਪਰ ਭਿੰਨ ਭਿੰਨ ਤਰ੍ਹਾਂ ਦੀਆਂ ਹੋਣਾ, ਤੀਜੇ, ਚੁਫੇਰਿਉਂ ਹੀ ਸੰਗੀਤ-ਗੁੱਧੀ ਗੂੰਜ ਕੰਨੀਂ ਪੈਣੀ—ਕਿਤੇ ਬੈਂਡ ਬਾਜਾ, ਕਿਤੇ ਰਿਕਾਰਡ, ਕਿਤੇ ਭਜਨ-ਕੀਰਤਨ। ਨਜ਼ਰ ਮੰਦਰਾਂ ਦੀਆਂ ਚੋਟੀਆਂ ਤੋਂ ਉਠਦੀ-ਡਿਗਦੀ ਮੰਦਰ ਚੋਟੀਆਂ ਤੇ ਹੀ ਬੰਦਰ-ਛਾਲਾਂ ਲਾਂਦੀ ਰਹਿੰਦੀ ਹੈ।

ਸੰਤ ਲਹਿਣਾ ਸਿੰਘ—ਇੰਦਰ ਸਿੰਘ ਹੁਰਾਂ ਦੇ ਘਰ ਡੇਰੇ ਲਗਦਿਆਂ ਹੀ ਸਤਿਗੁਰੂ ਜੀ ਦੀ ਉਡੀਕ, ਉਤਸ਼ਾਹ ਵਿਚ ਬਦਲ ਗਈ, ਜਦੋਂ ਉਹ ਦਿੱਲੀਉਂ ਹਵਾਈ ਸਫਰ ਕਰਦੇ ਮਹਾਰਾਜ ਬੀਰ ਸਿੰਘ ਜੀ ਨਾਲ ਅੱਜ ਦੁਪਿਹਰੋਂ ਪਹਿਲੇ ਹੀ ਬਨਾਰਸ ਆ ਪਹੁੰਚੇ।

ਤਬਲਾ ਵਾਦਨ ਦੇ ਧੁਰੰਧਰ ਪੰਡਿਤ ਕ੍ਰਿਸ਼ਨ ਮਹਾਰਾਜ ਨਾਮਧਾਰੀ ਬੱਚਿਆਂ ਦੇ ਉਸਤਾਦ ਹੋਣ ਕਰਕੇ ਸਤਿਗੁਰੂ ਜੀ ਨਾਲ ਗਹਿਰਾ ਸਨੇਹ ਰਖਣ ਲਗ ਪਏ ਹਨ। ਉਹ ਜਾਣਦੇ ਸਨ ਕਿ ਸਤਿਗੁਰੂ ਜਗਜੀਤ ਸਿੰਘ ਜੀ ਕੇਵਲ ਸਤਿਗੁਰੂ ਹੀ ਨਹੀਂ, ਉਹ ਤਾਂ ਕਲਾ ਪਾਰਖੂ ਵੀ ਹਨ। ਨਾ ਸਿਰਫ਼ ਪਾਰਖੂ ਹੀ ਸਗੋਂ ਆਪ ਔਖੀਓਂ ਔਖੀ ਲੈਅ-ਤਾਰ ਵਾਲੇ ਧਰੁਪਦ ਗਾਉਂਦੇ

ਅਤੇ ਦਿਲਰੁਬਾ ਨੂੰ ਸੰਤੁਰੀ ਠਾਠ ਨਾਲ ਵਜਾਂਦੇ ਹਨ। ਕ੍ਰਿਸ਼ਨ ਮਹਾਰਾਜ ਜੀ ਨੇ ਇਥੇ ਦੇ ਇਕ ਕਲਾ-ਸਮਾਰੋਹ ਲਈ, ਵਿਸ਼ੇਸ਼ ਕਰ ਕੇ ਸਤਿਗੁਰੂ ਜੀ ਨੂੰ ਨਿਮੰਤਰਿਤ ਕੀਤਾ ਸੀ। ਕਿਸੇ ਤਰ੍ਹਾਂ ਗਲਤੀ ਲਗ ਗਈ ਅਤੇ ਅਸੀਂ ਅੱਜ ਸਮਾਗਮ ਦੀ ਅੰਤਮ ਰਾਤੇ ਸੰਸਾਰ ਪ੍ਰਸਿਧ ਪੰਡਿਤ ਰਵੀ ਸ਼ੰਕਰ ਜੀ ਦੀ ਸਿਤਾਰ ਦਾ ਜਾਦੂ ਮਾਣਨ ਲਈ ਆ ਹੀ ਪਹੁੰਚੇ।

ਰਵੀ ਸ਼ੰਕਰ ਜੀ ਭਾਰਤੀ ਢੰਗ ਨਾਲ ਗਾਇਕਾਂ ਵਾਲੇ ਬਸਤਰ ਪਹਿਨ ਕੇ ਮੰਚ ਤੇ ਪਧਾਰੇ ਤੇ ਇੰਜ ਹੀ ਸੁਦੇਸ਼ੀ ਲਿਬਾਸ ਵਿਚ ਪੰਡਿਤ ਕ੍ਰਿਸ਼ਨ ਮਹਾਰਾਜ ਜੀ—ਇਹਨਾਂ ਤਬਲੇ ਤੇ ਸੰਗਤ ਕਰਨੀ ਸੀ। ਰਵੀ ਸ਼ੰਕਰ ਜੀ ਦੀ ਆਪਣੀ ਨਿਵੇਕਲੀ ਵਾਦਨ ਪੱਧਤੀ ਹੈ। ਉਹ ਸਿਤਾਰ ਦੀਆਂ ਸੁਰਾਂ ਨੂੰ ਵੰਨੋਂ ਵੰਨੀ ਦੇ ਰਾਗਾਂ ਵਿਚ ਰੰਗ ਕੇ ਲੈਅ-ਕਾਰੀ ਦਾ ਕਮਾਲ ਦਰਸਾਂਦੇ ਜਾਂਦੇ ਹਨ। ਗਤ, ਵਿਲੰਬਤ, ਦਰੁੱਤ, ਤੋੜੇ, ਝਾਲਾ ਆਦਿ ਜਿਸ ਲੈਅ-ਅੰਦਾਜ਼ ਨਾਲ ਉਹ ਨਿਬਾਹੁੰਦੇ ਹਨ ਤੇ ਜਿਸ ਢੰਗ ਨਾਲ ਉਹਨਾਂ ਦਾ ਨੰਗਾ ਪੈਰ ਸਟੇਜ ਤੇ ਲੈਅ ਕਾਇਮ ਰਖਣ ਲਈ ਫਟਕਦਾ ਹੈ ਉਸ ਤੋਂ ਉਹਨਾਂ ਦੀ ਪੁਰਾਤਨ ਨਿਰਤ-ਪਾਰੰਗਤਾ ਯਾਦ ਆਉਂਦੀ ਰਹਿੰਦੀ ਹੈ। ਸੁੰਦਰ ਬਦਨ, ਸੁਅਛ ਬਸਤਰ, ਪੁੱਛਦੀਆਂ-ਦੱਸਦੀਆਂ ਨਜ਼ਰਾਂ, ਮਿੱਠੀ ਮਿੱਠੀ ਮੁਸਕਾਨ ਮੋਹੀ ਤੁਰੀ ਜਾਂਦੀ ਹੈ। ਕ੍ਰਿਸ਼ਨ ਮਹਾਰਾਜ ਤਬਲੇ ਦੇ ਬਾਦਸ਼ਾਹ ਹਨ। ਕਿਨਾਰੀ ਤੇ ਨਚਦੀਆਂ ਉਂਗਲਾਂ ਤੇ ਮੱਧਮ-ਪੰਚਮ ਗੁੰਜਾਂਦੇ ਪੋਟੇ, ਪੁੜੇ ਨੂੰ ਗੁੰਨ੍ਹ ਗੁੰਨ੍ਹ ਧਰਦੀਆਂ ਤਲ-ਮੁੱਠੀਆਂ, ਗੁਦਗੁਦਾਂਦੇ ਜ਼ੋਰਦਾਰ ਉਂਗਲ ਸਿਰੇ—ਵਾਦਕ ਦੇ ਸੁਰਾਂ ਦੇ ਲਹਾ ਚੜ੍ਹਾ ਤੇ ਲੈਅ ਦੀ ਧੀਰੀ-ਤੇਜ਼ੀ ਵਿਚ ਨਾਲ ਨਾਲ ਠੋਕਸ ਸਾਥ ਦੇਣਾ ਕ੍ਰਿਸ਼ਨ ਮਹਾਰਾਜ ਦਾ ਵਸਫ਼ ਹੈ।

ਰਵੀ ਸ਼ੰਕਰ ਚਾਰੂ ਕੇਸ਼ੀ, ਪੂਰੀਆ, ਮਾਝ ਖਮਾਜ, ਜੋਗੇਸ਼ਰੀ ਤੇ ਭੈਰਵੀ ਆਦਿ ਰਾਗਾਂ ਦੇ ਸਵਰ-ਚਿੱਤਰ ਬਣਾਂਦਿਆਂ ਅਗਲੀ ਸਵੇਰ ਦੇ ਤਿੰਨ ਵਜੇ ਤਕ ਇਕ ਰਸ ਚਲੇ। ਬਨਾਰਸ ਦੇ ਦੋਵੇਂ ਮੰਨੇ ਪਰਮੰਨੇ ਵਿਦਵਾਨ ਬਿਦ-ਬਿਦ ਕੇ ਲਗਦੇ, ਮੁਸਕਾ-ਮੁਸਕਾ ਕੇ ਹਟਦੇ। ਹਾਲ ਵਿਚ ਤਿਲ ਧਰਨ ਨੂੰ ਥਾਂ ਨਹੀਂ ਸੀ। ਮਹਿੰਗੀਆਂ ਟਿਕਟਾਂ ਦੇ ਬਾਵਜੂਦ ਸੀਟਾਂ ਨਹੀਂ ਸਨ ਮਿਲ ਰਹੀਆਂ। ਸੁਣਨ ਵਾਲਿਆਂ ਵਿਚ ਸਾਰੇ ਹੀ ਸੰਗੀਤ ਰਸੀਏ ਸਨ। ਅੱਜ ਦੇ ਇਸ ਸੈਸ਼ਨ ਨੂੰ ਜਿਥੇ ਸਤਿਗੁਰੂ ਜੀ ਨੇ ਮਾਣ ਦਿਤਾ ਉਥੇ ਕੇਂਦਰੀ ਰੇਲਵੇ ਮੰਤਰੀ ਕਮਲਾ ਪਤੀ ਤਰਿਪਾਠੀ ਤੇ ਯੂ. ਪੀ. ਦੇ ਰਾਜਪਾਲ ਵੀ ਪਧਾਰੇ ਹੋਏ ਸਨ। ਸ਼ਹਿਨਾਈ ਨਿਵਾਜ਼ ਉਸਤਾਦ ਬਿਸਮਿਲਾ ਖਾਂ ਵੀ ਇਸ ਅਵਸਰ ਤੇ ਸਤਿਗੁਰੂ ਜੀ ਨੂੰ ਮਿਲ ਕੇ ਖੁਸ਼ ਹੋਏ।

ਇਸ ਦਿਨ ਪੰਡਿਤ ਕ੍ਰਿਸ਼ਨ ਮਹਾਰਾਜ ਜੀ ਨੇ ਆਪਣੇ ਘਰ ਵਿਚ, ਸਤਿਗੁਰੂ ਜੀ ਦੇ ਉਚੇਚੇ ਸਨਮਾਨ ਵਿਚ, ਉਹਨਾਂ ਦੀ ਸੰਸਥਾ ਵਲੋਂ ਹਫਤੇਵਾਰੀ ਪ੍ਰੋਗਰਾਮ ਦੀ ਸੰਗੀਤ-ਰਾਤਰੀ ਮਨਾਈ ਸੀ। ਸਾਡੇ ਲਈ ਸਮਾਂ ਸੀ ਕਿ ਅਸੀਂ ਬਨਾਰਸ ਦਾ ਕੁਛ ਭਰਮਣ ਕਰ ਲੈਂਦੇ। ਸ੍ਰੀ ਮਨਜੀਤ ਸਿੰਘ ਅਤੇ ਉਸ ਦੇ ਚਚੇਰੇ ਭਾਈ ਦੀਆਂ ਗੱਡੀਆਂ ਵਿਚ ਬੈਠ ਭਾਰਤ ਦੀ ਸਭ ਤੋਂ ਵੱਡੀ, ਤੇ ਦੁਨੀਆਂ ਵਿਚੋਂ ਦੂਜੀ ਵੱਡੀ, ਪੁਰਾਤਨ ਬਨਾਰਸ ਹਿੰਦੂ ਯੂਨੀਵਰਸਿਟੀ ਨੂੰ ਵੇਖਣ ਗਏ। ਇਹ 32 ਮੁਰੱਬਾ ਮੀਲ ਵਿਚ ਫੈਲੀ ਹੋਈ ਹੈ। ਇਸ ਨਾਲ ਸੰਬੰਧਤ ਸਾਰੀਆਂ ਸੰਸਥਾਵਾਂ ਏਸੇ 32 ਮੀਲ ਦੇ ਘੇਰੇ ਵਿਚ ਸਥਾਪਤ ਹਨ। ਹੋਰ ਤਾਂ ਹੋਰ ਐਵੀਏਸ਼ਨ ਦੀ ਸਿੱਖਿਆ ਦਿੰਦੀ ਸੰਸਥਾ ਦਾ ਹਵਾਈ ਅੱਡਾ ਵੀ ਏਸੇ ਖੇਤਰ ਵਿਚ ਹੈ। ਅਸੀਂ ਏਥੇ ਨਵੇਂ ਬਣੇ ਸ੍ਰੀ ਵਿਸ਼ਵ ਨਾਥ ਦੇ ਮੰਦਰ ਦੇ ਦਰਸ਼ਨਾਂ ਨੂੰ ਗਏ। ਏਥੇ ਪੁਰਾਣੀ ਮੰਦਰ ਉਸਾਰੀ-ਕਲਾ ਅਨੁਸਾਰ ਹੀ ਪਰਵਾਣ ਚੜ੍ਹੇ, ਸ੍ਰੀ ਵਿਸ਼ਵ ਨਾਥ ਮੰਦਰ ਵਿਚ, ਸਾਡੇ ਲੋਕਾਂ ਦੀ ਧਾਰਮਕ ਸ਼ਰਧਾ ਨੂੰ ਉਤਸਾਹਤ ਕਰਦੇ ਸ਼ਿਵਲਿੰਗ ਦੇ ਦਰਸ਼ਨ ਹੁੰਦੇ ਹਨ, ਜਿਸ ਨੂੰ ਸ਼ਾਂਤ ਰਖਣ ਲਈ ਉਪਰੋਂ ਕਾਂਸੀ-ਕਲਸ ਰਾਹੀਂ ਸਦੈ ਚਾਲਤ ਜਲ-ਬੂੰਦਾਂ ਟਪਕਦੀਆਂ ਰਹਿੰਦੀਆਂ ਹਨ।

ਵਾਪਸੀ ਤੇ ਤੁਲਸੀ ਮਾਨਵ ਮੰਦਰ ਤਕਿਆ। ਇਸ ਵਿਚ ਚੁਫੇਰੇ ਦੀਆਂ ਦੀਵਾਰਾਂ ਤੇ ਰਮਾਇਣ ਹਿੰਦੀ ਅੱਖਰਾਂ ਵਿਚ ਉੱਕਰੀ ਹੋਈ ਹੈ ਅਤੇ ਪਰਵ-ਵਾਰ ਵਿਸ਼ੇਸ਼ ਤਸਵੀਰਾਂ ਵੀ ਖਾਸ ਕਿਸਮ ਦੇ ਸ਼ੀਸ਼ਿਆਂ ਉਤੇ ਚਿਤਰਿਤ ਹਨ ਏਥੇ ਵਿਗਿਆਨ-ਵਰਤੋਂ ਨਾਲ ਇਕ ਰਮਾਇਣ ਭਗਤ ਦੇ ਮਸ਼ੀਨੀ ਬੁਤ ਨੂੰ ਰਮਾਇਣ ਪਾਠ ਕਰਦਿਆਂ ਵਖਾਇਆ ਗਿਆ ਹੈ ਜਿਸ ਦੀ ਸਪੀਕਰ ਦੁਆਰਾ ਧੁਨ ਮੰਦਰ ਅੰਦਰ ਗੂੰਜਦੀ ਰਹਿੰਦੀ ਹੈ। ਉਪਰਲੀ ਛੱਤੇ ਤੁਲਸੀ ਜੀ ਦੇ ਬੁੱਤ ਦੀ ਸ਼ੋਭਾ ਵੇਖਣ ਯੋਗ ਹੈ। ਏਥੇ ਥੋੜੀ ਜਿੰਨੀ ਟਿਕਟ ਲਾ ਕੇ ਰਾਮਾਇਣ ਝਾਕੀਆਂ ਵਖਾਈਆਂ ਜਾਂਦੀਆਂ ਹਨ ਜਿਹੜੀਆਂ ਬਿਜਲਈ ਸ਼ਕਤੀ ਨਾਲ ਉਪਸਥਿਤ ਹੋਈਆਂ ਆਪਣਾ ਕਰਤਵ ਕਰਦੀਆਂ ਰਹਿੰਦੀਆਂ ਹਨ। ਆਮ ਦਰਸ਼ਕ ਉਹਨਾਂ ਵਿਚ ਬਹੁਤ ਰੁਚੀ ਲੈਂਦੇ ਹਨ ਪਰ ਉਹ ਜਗਿਆਸੂ ਵਾਲੀ ਇਕਾਂਤ ਪਸੰਦੀ ਤੋਂ

(ਬਾਕੀ ਪੰਨਾ 28 ਤੇ)

## ਇਕ ਸਿਆਲੀ ਸ਼ਾਮ...ਪੰਨਾ 8 ਦੀ ਬਾਕੀ

ਸੂਜ਼ੀ ਉਠ ਕੇ ਚਲੀ ਗਈ – ਪਤਾ ਨਹੀਂ ਹੋਟਲ ਵਲ ਜਾਂ ਕਿਸੇ ਹੋਰ ਵਲ—ਅਜ ਸਿਰਫ ਛੇ ਮਹੀਨੇ ਤੋਂ ਕੁਝ ਉਤੇ ਦਿਨ ਹੋਏ ਹੋਣਗੇ—ਮਿਲੀ ਵੀ ਉਸੇ ਦਿਨ ਹੀ ਸੀ—

ਵੇਟਰ ਕਾਫੀ ਕਦੇ ਦਾ ਰਖ ਗਿਆ ਸੀ-ਖੰਡ ਮਿਲਾ ਕੇ ਮੈ ਹੌਲੀ ਹੌਲੀ ਪੀਣ ਲਗ ਪਿਆ,- ਤੇ ਲੜਕੇ ਬਾਰੇ ਸੋਚਦਾਂ ਰਿਹਾ—ਜੋ ਸਿਰਫ ਹੁਣ ਉਡੀਕਿਆ ਹੀ ਕਰੇਗਾ—ਉਹ ਆਵੇਗੀ ਨਹੀਂ।

ਮੇਜ ਦੇ ਥਲੇ ਡਿਗੀ ਪਈ ਅਖ਼ਬਾਰ ਚੁਕ ਕੇ ਪੜ੍ਹਨੀ ਸ਼ੁਰੂ ਕੀਤੀ—ਕਈ ਸੁਰਖੀਆਂ ਮੇਰੀਆਂ ਅੱਖਾਂ ਵਿਚ ਤੱਰ ਗਈਆਂ—

ਕੋਇਟੇ ਵਿਚ ਭੂਚਾਲ——ਰੇਲ ਗੱਡੀਆਂ ਦੀ ਟੱਕਰ

ਸਰਕਾਰ ਦਾ ਤਖਤਾ ਪਲਟ ਗਿਆ—ਚਿੜੀਆ ਘਰ ਦੇ ਹਾਥੀਆਂ ਨੂੰ ਠੰਡ ਤੋਂ ਬਚਾਉਣ ਲਈ ਕਈ ਡਰਮ ਸ਼ਰਾਬ ਖਰੀਦੀ ਹੈ—

ਚਿੜਿਆ ਘਰ—ਸ਼ਰਾਬ—ਮੈਂ ਜ਼ਰਾ ਜ਼ੋਰ ਦੇ ਕੇ ਪੂਰੀ ਖਬਰ ਪੜ੍ਹੀ—ਇਸ ਦੇ ਐਨ ਥਲੇ ਇਕ ਸਤਰ ਵਿਚ ਇਕ ਆਦਮੀ ਦੇ ਭੁਖੇ ਮਰ ਜਾਣ ਦੀ ਖਬਰ ਛਪੀ ਹੋਈ ਸੀ ——

ਨਾਂ ਜਾਣੇ ਉਹ ਆਦਮੀ ਜ਼ਿੰਦਗੀ ਲਈ ਕਿੰਨੀ ਦੇਰ ਤਕ ਮੌਤ ਨਾਲ ਲੜਦਾ ਰਿਹਾ ਹੋਵੇਗਾ—ਕਲ੍ਹ, ਜਾਂ ਕਿਸੇ ਹੋਰ ਦਿਨ ਹਾਰ ਗਿਆ ਹੋਵੇਗਾ—ਅਚੇਤ ਅਵਸਥਾ ਵਿਚ—

ਚਿੜਿਆ ਘਰ ਦੇ ਜਾਨਵਰ ਆਦਮੀ ਨਾਲੋਂ ਬਹੁਤੇ ਜ਼ਰੂਰੀ ਹਨ—ਮੈਂ ਵੇਖਿਆ ਕਿ ਮੇਰੇ ਸਾਹਮਣੇ ਬੈਠੇ ਲੋਕ ਹਲਦੀ ਵਾਂਗ ਪੀਲੇ ਸਨ—ਬੀਮਾਰ ਸਨ—ਅਲਗ ਅਲਗ ਕਿਸਮ ਦੇ—ਉਨ੍ਹਾਂ ਦੇ ਹਿਲਦੇ ਸਿਰ—ਮੇਰੇ ਵਿਚਾਰਾਂ ਦੀ ਪੁਸ਼ਟੀ ਕਰ ਰਹੇ ਸਨ———

"ਪਾਲਤੂ ਜਾਨਵਰ ਚੰਗੇ ਹਨ—ਉਨ੍ਹਾਂ ਦਾ ਖ਼ਿਆਲ ਤਾਂ ਰਖਿਆ ਜਾਂਦਾ ਹੈ ਨਾਂ ?"

ਕਾਫੀ ਖਤਮ ਹੋ ਚੁਕੀ ਸੀ—ਮੈਂ ਬਿਲ ਦੇ ਕੇ ਬਾਹਰ ਆ ਗਿਆ—ਕਾਫੀ ਪੀ ਚੁਕੇ ਹੋਣ ਦੇ ਬਾਵਜੂਦ ਵੀ ਸਰਦੀ ਪਹਿਲਾਂ ਨਾਲੋਂ ਜ਼ਿਆਦਾ ਮਹਿਸੂਸ ਹੋਈ—ਅਜ ਰਾਤ ਸਮੇਂ ਤੋਂ ਪਹਿਲਾਂ ਵੀਰਾਨ ਤੇ ਠੰਡੀ ਹੋ ਚੁਕੀ ਸੀ – ਮੈਂ ਦੂਰ ਤਕ ਵੇਖਿਆ – ਇਸ ਲਈ ਨਹੀਂ ਕਿ ਕੋਈ ਵੇਲ ਵਾਂਗ ਚੰਬੜ ਜਾਣ ਵਾਲੀ ਸ਼ੈਅ ਮਿਲੇ—ਮੇਰਾ ਮਕਸਦ ਕੁਝ ਹੋਰ ਸੀ—

## ਘੁੰਤਰਾਂ......ਪੰਨਾ 21 ਦੀ ਬਾਕੀ

"ਤੁਸੀਂ ਲੋਕਾਂ ਨੂੰ ਪ੍ਰਿਥਵੀ ਲੋਕ ਤੋਂ ਲਿਆਉਂਦੇ ਹੋ, ਫਿਰ ਵੀ ਤੁਹਾਨੂੰ ਧਰਮ ਰਾਜ ਕਿਉਂ ਕਿਹਾ ਜਾਂਦਾ ਹੈ ?"

ਉਹ ਮਹਾਂ ਪੁਰਸ਼ ਅੱਗ-ਬਗੋਲਾ ਹੋ ਗਏ : "ਤੈਨੂੰ ਕਿਸ ਕਿਹਾ ਮੈਂ ਧਰਮ ਰਾਜ ਹਾਂ। ਮੈਂ ਚਿਤਰਗਪਤ ਹਾਂ। ਮੈਂ ਤਾਂ ਇਕ ਤਰ੍ਹਾਂ ਨਾਲ ਧਰਮ ਰਾਜ ਜੀ ਦਾ ਵਕੀਲ ਹਾਂ। ਸਭ ਲੇਖਾ ਜੋਖਾ ਮੈਂ ਹੀ ਕਰਦਾ ਹਾਂ, ਧਰਮ ਰਾਜ ਜੀ ਤਾਂ ਸਿਰਫ ਹੁਕਮ ਕਰਦੇ ਹਨ।" ਮੈਂ ਹੈਰਾਨ ਰਹਿ ਗਿਆ ਪਰ ਫੇਰ ਹੌਸਲਾ ਕਰਦੇ ਹੋਏ ਕਿਹਾ : "ਚਿਤਰ ਗੁਪਤ ਜੀ ਮੈਂ ਧਰਮ ਰਾਜ ਜੀ ਨਾਲ ਮੁਲਾਕਾਤ ਕਰਨ ਦਾ ਚਾਹਵਾਨ ਹਾਂ।"

"ਉਹ ਨਹੀਂ ਮਿਲ ਸਕਦੇ।"

"ਕਿਉਂ ?"

"ਕਿਉਂ ਦਾ ਕੀ ਮਤਲਬ ? ਤੁਹਾਨੂੰ ਦਫਤਰਾਂ ਦੇ ਅਕੀਦੇ ਨਹੀਂ ਪਤਾ ?"

ਮੈਂ ਝੁੱਖ ਮਾਰ ਕੇ ਰਹਿ ਗਿਆ। ਆਖਿਰ ਜਦੋਂ ਸਭ ਔਕੜਾਂ ਝੱਲ ਕੇ ਮੈਂ ਧਰਮ ਰਾਜ ਜੀ ਦੇ ਕਮਰੇ ਦੇ ਬਾਹਰ ਪੁੱਜਾ ਤਾਂ ਬਾਹਰ ਬੈਠੇ ਚਪੜਾਸੀ ਦੀ ਦਾੜ੍ਹੀ ਨੂੰ ਹਥ ਲਾ ਕੇ ਉਸ ਨੂੰ ਕਿਹਾ ਕਿ ਉਹ ਚਿਟ ਅੰਦਰ ਭਿਜਵਾ ਦੇਵੇ, ਪਰ ਉਹ ਅੰਦਰ ਜਾਣ ਨੂੰ ਤਿਆਰ ਹੀ ਨਾ ਹੋਵੇ। ਉਸ ਦਾ ਕਹਿਣਾ ਸੀ ਕਿ ਸਾਹਿਬ ਅੰਦਰ ਰੁਕਮਣੀ ਨੂੰ ਡਿਕਟੇਸ਼ਨ ਦੇ ਰਹੇ ਹਨ। ਆਖਰ ਮਿੰਨਤ ਖੁਸ਼ਾਮਦ ਕਰਨ ਤੇ ਉਹ ਚਿਟ ਅੰਦਰ ਲੈ ਗਿਆ। ਮੈਂ ਆਪਣੀ ਸਫਲਤਾ ਤੇ ਖੁਸ਼ ਹੋ ਰਿਹਾ ਸਾਂ ਕਿ ਚਪੜਾਸੀ ਚਿਟ ਵਾਪਿਸ ਲੈ ਕੇ ਆ ਗਿਆ। ਉਸ ਉਤੇ ਲਿਖਿਆ ਹੋਇਆ ਸੀ :

"ਦਫਤਰ ਸਮੇਂ ਤੋਂ ਬਾਦ ਇਸ ਦਫਤਰ ਵਿਚ ਕੋਈ ਕੰਮ ਨਹੀਂ ਕੀਤਾ ਜਾਂਦਾ। ਕਲ ਦਫਤਰੀ ਸਮੇਂ ਆਉ।"

ਮੈਂ ਦੇਖਿਆ ਘੜੀ ਤੇ ਪੰਜ ਵੱਜ ਰਹੇ ਸਨ। ਗੁੱਸੇ ਵਿਚ ਆਂ ਕੇ ਮੈਂ ਕੁਝ ਅਬਾ ਤਬਾ ਬੋਲਣ ਲਗ ਪਿਆ। ਇਸ ਤੇ ਧਰਮ ਰਾਜ ਦੇ ਦੋ ਗੁੰਡਿਆਂ-ਨੇ ਮੈਨੂੰ ਪਤਾਲ ਵਿਚ ਧੱਕਾ ਦੇ ਦਿੱਤਾ ਅਤੇ ਮੈਂ ਚੀਕ ਮਾਰ ਦਿਤੀ। ਮੈਂ ਮੰਜੇ ਤੋਂ ਭੁੰਜੇ ਪਿਆ ਪਿੱਠ ਸਹਿਲਾ ਰਿਹਾ ਸਾਂ।

———

ਬਨਾਰਸ......(ਪੰਨਾ 26 ਦੀ ਬਾਕੀ)

ਉਲਟ ਰੌਲੇ-ਰਪੇ ਦਾ ਵਧੇਰੇ ਪ੍ਰਭਾਵ ਦਿੰਦੀਆਂ ਹਨ; ਦਿਲ-ਚਸਪੀ ਪੱਖੋਂ ਇਹ ਪਾਸਾ ਦਰਸ਼ਕਾਂ ਨੂੰ ਕਾਫੀ ਸਮਾ ਬੰਨ੍ਹੀ ਰਖਦਾ ਹੈ।

ਥੋੜਾ ਕੁ ਚਿਰ ਅਸੀਂ ਉਸ ਮਹਾਂ ਮਹਿਮ ਮੰਦਰ ਨੂੰ ਵੇਖ ਸਕੇ, ਜਿਸ ਨੂੰ ਪੁਰਾਣਾ ਸ੍ਰੀ ਵਿਸ਼ਵਨਾਥ ਮੰਦਰ ਕਿਹਾ ਜਾਂਦਾ ਹੈ। ਦਿੱਲੀਓਂ ਬਨਾਰਸ ਨੂੰ ਆਉਂਦੀ-ਜਾਂਦੀ ਇਕ ਮੇਲ ਗੱਡੀ ਦਾ ਨਾਂ ਵੀ ਏਸੇ ਮੰਦਰ ਨੂੰ ਸਮਰਪਤ ਹੈ। ਦਸਿਆ ਜਾਂਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਨੇ ਇਸ ਮੰਦਰ ਲਈ 22 ਮਣ ਸੋਨਾ ਭੇਟ ਕੀਤਾ ਅਤੇ ਇਸ ਦੇ ਗੁੰਬਦ ਅੱਜ ਵੀ ਸੋਨੇ ਦੇ ਪੱਤਰਿਆਂ ਨਾਲ ਮੜ੍ਹੇ ਲਿਸ਼-ਕਦੇ ਹਨ। ਥੋੜੀ ਜਿਹੀ ਥਾਂ ਘੇਰੀ ਇਸ ਪੁਰਾਤਨ ਮੰਦਰ ਅੰਦਰ ਪੰਡਾ-ਜਾਲ ਦਾ ਵਿਸਤਾਰ ਦੇਖਿਆ। ਕੋਈ ਕਿਸੇ ਬੈਲ ਦੇ ਬੁਤ ਨੂੰ ਭਗਵਾਨ ਸ਼ੰਕਰ ਦਾ ਅਸਲੀ ਨੰਦੀ ਦਸਦਾ ਹੈ, ਕੋਈ ਕਹਿੰਦਾ ਹੈ, ਮੇਰੇ ਵਲ ਆਓ ਇਹ ਸ਼ੁਧ ਸਰੂਪ ਗੋ-ਮਾਤਾ ਹੈ। ਇਕ ਹੋਰ ਆਪਣਾ ਰਖਿਆ ਪੱਥਰ ਦਾ ਸ਼ਿਵਲਿੰਗ ਵਖਾਲਕੇ ਉਸ ਨੂੰ ਭਗਵਾਨ ਦੇ ਵਿਸ਼ੇਸ਼ ਰੂਪ ਨਾਲ ਜੋੜਦਾ ਹੈ। ਇਕ ਇੰਚ ਤੋਂ ਲੈ ਕੇ ਡੇਢ ਫੁਟ ਤੱਕ ਦੇ ਸ਼ਿਵਲਿੰਗ ਦਰਸ਼ਨ ਸ਼ਰਧਾਲੂਆਂ ਦਾ ਆਕਰਸ਼ਣ ਹਨ। ਦੇਵੀ ਲਕਸ਼ਮੀ ਤੇ ਹੋਰ ਦੇਵੀਆਂ ਵੀ ਮੰਦਰ ਦੇ ਨੁਕਰ ਕੋਨਿਆਂ ਵਿਚ ਪੰਡਿਆਂ ਦੁਆਰਾ ਪੂਜੀਆਂ-ਪੁਜਾਈਆਂ ਜਾਂਦੀਆਂ ਹਨ। ਮੰਦਰ ਦਾ ਫਰਸ਼ ਗਿੱਲਾ ਤੇ ਪੈਰ-ਧੂੜ ਨਾਲ ਅੱਟਿਆ ਵੇਖਣ ਨੂੰ ਜਚਦਾ ਨਹੀਂ। ਸਾਡੇ ਦਰਸ਼ਨ ਕਰਨ ਸਮੇਂ ਸ਼ਰਧਾਲੂ ਸਾਧਾਰਨ ਪੱਧਰ ਦੇ ਲੋਕ ਹੀ ਸਨ ਜਿਹੜੇ... ਅਨਪੜ੍ਹ ਲੋਕ ਹੀ ਜਾਪਦੇ ਸਨ। ਏਥੇ ਨਾਲ ਹੀ ਉਹ ਮਸੀਤ ਹੈ, ਜਿਸ ਨੂੰ ਔਰੰਗਜ਼ੇਬ ਸਮੇਂ ਇਹੋ ਮੰਦਰ ਢਾਹ ਕੇ ਤਾਮੀਰ ਕਰਵਾਇਆ ਗਿਆ ਸੀ।

ਥੋੜੇ ਕੁ ਫਾਸਲੇ ਤੇ ਕਪਾਲ ਮੋਚਨ ਦਾ ਮੰਦਰ ਹੈ, ਜਿਥੇ ਕਦੇ ਹਿੰਦੂ ਧਰਮ ਵਿਚ ਵਿਸ਼ਵਾਸ ਰਖਣ ਵਾਲੇ ਕਪਾਲ ਕਿਰਿਆ ਕਰਵਾਣ ਜਾਇਆ ਕਰਦੇ ਸਨ। ਮੰਨਿਆ ਜਾਂਦਾ ਸੀ ਕਿ ਕਾਸ਼ੀ-ਬਨਾਰਸ ਵਿਚ ਜਾ ਕੇ ਅੰਤਮ ਸਵਾਸ ਲੈਣ ਅਤੇ ਕਲਵਤਰ (ਆਰੇ) ਨਾਲ ਸਿਰ ਚਿਰਵਾਣ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ। ਬਹੁਤ ਸਮਾਂ ਪਹਿਲਾਂ ਲੋਕੀ ਮਰਨ ਲਈ ਵੀ, ਬਨਾਰਸ ਹੀ ਜਾਇਆ ਕਰਦੇ ਸਨ। ਭਗਵਾਨ ਸ਼ਿਵ ਜੀ ਦਾ ਬਚਨ ਹੈ ਕਿ ਬਨਾਰਸ ਵਿਚ ਮਰਨਾ ਮੁਕਤ ਪਦ ਪ੍ਰਾਪਤ ਕਰਨਾ ਹੈ। ਸ਼ਰਧਾਲੂਆਂ ਦੇ ਸੋਨੇ ਦੇ ਆਰੇ ਨਾਲ ਸਿਰ ਚੀਰਨ ਦੀ ਰਸਮ ਅੰਗਰੇਜ਼ ਨੇ ਆਪਣੇ ਅਧਿਕਾਰ ਨਾਲ ਸਦਾ ਲਈ ਬੰਦ ਕਰਵਾ ਦਿੱਤੀ। ਸੋਨੇ ਦਾ ਆਰਾ ਤਾਂ ਕਿਧਰੇ ਨਜ਼ਰ ਨਹੀਂ ਪਿਆ, ਹਾਂ ਉਹ ਚਿਰਵਾਈ ਸਥਾਨ ਜ਼ਰੂਰ ਡਿੱਠਾ ਜਿਥੋਂ ਸ਼ਰਧਾਲੂਆਂ ਦੇ ਧੜ ਹੇਠਾਂ ਬੇਸ ਵਿਚ ਬਣੇ ਕੁੰਡ ਵਿਚ ਡਿਗਦੇ ਸਨ। ਅੱਜ ਕਲ ਤਾਂ ਉਸ ਕੁੰਡ ਵਿਚ ਵੀ ਮਰਮਰੀ ਮਹਾ ਸ਼ਿਵਲਿੰਗ ਦੇ ਦਰਸ਼ਨ ਹੁੰਦੇ ਹਨ।

ਮਾਂ-ਗੰਗਾ ਦੇ ਚਰਨਾਂ ਵਿਚ ਬੈਠਣਾ ਹਿੰਦੂ ਧਰਮ ਅਨੁ-ਸਾਰ ਅਤਿਅੰਤ ਪੁੰਨਦਾਤਾ ਹੈ। ਇਹ ਤਾਂ ਨਗਰੀ ਦੀ ਨਗਰੀ ਹੀ ਗੰਗਾ-ਚਰਨਾਂ ਵਿਚ ਸੌਂਦੀ-ਜਾਗਦੀ ਹੈ। ਉਸ ਗੰਗਾ ਘਾਟ ਦੇ ਦਰਸ਼ਨ ਵੀ ਕੀਤੇ, ਜਿਸ ਦੇ ਨਾਲੋ ਨਾਲ ਧੁੱਪੋਂ ਬਾਰਸ਼ੋਂ ਬਚਣ ਲਈ ਛਤਰਾਂ ਹੇਠ ਬੈਠੇ ਪੰਡਿਤ ਲੋਕ ਸਿਲ-ਵਟੇ ਤੇ ਤਿਲਕ-ਸਮਗਰੀ ਘੋਟਦੇ ਰਹਿੰਦੇ ਹਨ ਤੇ ਨਾਲੇ ਇਹਨਾਂ ਘਾਟਾਂ ਤੇ ਮਾਂਝੀ ਜਾਂ ਦਰਸ਼ਨਾਰਥੀ ਨਹਾ-ਧੋ ਲੈਂਦੇ ਹਨ। ਡੋਂਗੀਆਂ, ਬੇੜੀਆਂ, ਕਿਸ਼ਤੀਆਂ ਤੁਹਾਡੀ ਉਡੀਕ ਵਿਚ ਰਹਿੰਦੀਆ ਹਨ। ਪਰ ਜਦੋਂ ਗੰਗਾ ਮਈਆ ਵੇਗ ਵਿਚ ਹੋ ਭਰਪੂਰ ਵਗਦੀ ਹੈ ਤਾਂ ਹੇਠਲੇ ਮੰਦਰਾਂ ਨੂੰ ਖਾਲੀ ਕਰਕੇ ਲੋਕ ਪਿਛਾਂਹ ਦੀਆਂ ਪੁਜੀਸ਼ਨਾਂ ਲੈ ਲੈਂਦੇ ਹਨ।

ਸਾਨੂੰ ਏਥੇ ਕਬੀਰ ਪੰਥੀਆਂ ਦਾ ਸਭ ਤੋਂ ਪਰਮੁਖ ਤੇ ਪ੍ਰਸਿਧ ਮੰਦਰ ਤੱਕਣ ਦਾ ਵੀ ਅਵਸਰ ਮਿਲਿਆ। ਕਬੀਰ ਜੀ ਦੀ ਕਰਮ ਭੂਮੀ ਹੋਣ ਕਰ ਕੇ ਉਹਨਾਂ ਦਾ ਵਿਰਸਾ ਵੀ ਏਥੇ ਚਲਿਆ ਆਉਂਦਾ ਹੈ। ਕਾਫ਼ੀ ਖੁੱਲ੍ਹੀ ਥਾਂ ਵਿਚ ਮੰਦਰ— ਸਾਦਾ, ਸੁਅੱਛ ਅਤੇ ਅਡੰਬਰਹੀਨ। ਗਰੀਬ ਸਾਧੂ ਮੌਜ ਨਾਲ ਏਧਰ ਓਧਰ ਬੈਠੇ ਹੋਏ। ਡੇਰੇ ਨਾਲ ਕੁਝ ਜ਼ਮੀਨ ਹੈ ਜੋ ਸਾਧੂਆਂ ਦੇ ਲੰਗਰ ਪਾਣੀ ਆਦਿ ਦੇ ਖ਼ਰਚੇ ਉਠਾਂਦੀ ਹੈ। ਵੇਖਣ ਤੋਂ ਜਾਪਦਾ ਹੈ ਏਥੇ ਕਬਜ਼ੇ ਦਾ ਰੌਲਾ ਨਹੀਂ ਹੁੰਦਾ ਹੋਵੇਗਾ। ਇਸ ਸਾਰੇ ਇਲਾਕੇ ਦਾ ਨਾਂ ਕਬੀਰ ਚੌਰਾ ਹੈ ਅਤੇ ਏਸੇ ਚੌਰੇ ਵਿਚ ਦਰਜਨਾਂ ਚੁਣਵੇਂ ਸੰਗੀਤਕਾਰ ਰਹਿੰਦੇ ਹਨ।

ਸ਼ਾਮੀਂ ਜਦੋਂ ਸਤਿਗੁਰੂ ਜੀ ਨਾਲ ਅਸੀਂ ਕ੍ਰਿਸ਼ਨ ਮਹਾਰਾਜ ਜੀ ਦੇ ਘਰ ਪਹੁੰਚੇ ਤਾਂ ਓਥੇ ਸੰਗੀਤ ਸਭਾ ਦਾ ਆਯੋਜਨ ਦੂਜੀ ਛੱਤ ਤੇ ਬਣੇ ਕਲਾ-ਮੰਦਰ ਅੰਦਰ ਸੀ, ਜਿਥੇ ਇਕ ਬੜੀ ਸੁੰਦਰ, ਵਡ-ਅਕਾਰੀ, ਮ੍ਰਿਦੰਗ ਵਜਾਂਦੀ ਪ੍ਰਭਾਵ-ਸ਼ਾਲੀ ਗਣੇਸ਼ ਮੂਰਤੀ ਸ਼ੋਭਾ ਪਾ ਰਹੀ ਸੀ। ਇਹ ਮੂਰਤੀ ਕ੍ਰਿਸ਼ਨ ਮਹਾਰਾਜ ਦੇ ਤਬਲੇ ਉਪਰ ਧਮ-ਧਮ ਦੇ ਹੱਥਾਂ ਦੀ ਸੂਖਮ ਕਲਾ-ਕਿਰਤ ਦਾ ਪ੍ਰਸੰਸਾ ਮੰਗਦਾ ਨਮੂਨਾ ਸੀ। ਇਸ

ਦੀ ਹਜ਼ੂਰੀ ਵਿਚ ਬੈਠੇ ਕਲਾਕਾਰ ਅਤੇ ਸਰੋਤੇ ਇੰਜ ਪ੍ਰਤੀਤ ਹੁੰਦੇ ਸਨ ਜਿਵੇਂ ਗਿਆਨ-ਧਿਆਨ ਤੇ ਸੂਝਤਾ ਦੇ ਦੇਵਤੇ ਅੱਗੇ ਉਹਦੇ ਭਗਤ ਸ੍ਰੀ ਮੁਖ ਦਾ ਫਰਮਾਨ ਉਡੀਕ ਰਹੇ ਹੋਣ।

ਕ੍ਰਿਸ਼ਨ ਮਹਾਰਾਜ ਨੇ ਬਨਾਰਸ ਦੇ ਵਡੇ ਵਡੇ ਗੁਣੀਆਂ ਅਤੇ ਬਾਹਰ ਦੇ ਉੱਤਮ ਕਲਾਕਾਰਾਂ ਨੂੰ ਵਿਸ਼ੇਸ਼ ਸਦੇ ਤੇ ਇਕੱਤਰ ਕੀਤਾ ਸੀ। ਗੁਣੀਜਨਾਂ ਪਾਸ ਪੰਜਾਬ ਦੇ ਇਕ ਮਹਾਨ ਕਲਾ ਪਾਰਖੂ ਦੀ ਕਲਾ ਦਿਲਚਸਪੀ ਦਾ ਵਖਾਵਾ ਕਰਨ ਲਈ ਅਤੇ ਆਏ ਹੋਏ ਪੰਜਾਬੀਆਂ ਨੂੰ ਸੰਗੀਤ ਨਿਧੀ ਤੋਂ ਜਾਣੂੰ ਕਰਵਾਣ ਲਈ। ਕ੍ਰਿਸ਼ਨ ਮਹਾਰਾਜ ਨੂੰ ਤਬਲਾ ਵਜਾਂਦਿਆਂ ਤਾਂ ਕਈ ਵੇਰ ਵੇਖਿਆ ਸੀ, ਪਰ ਉਨ੍ਹਾਂ ਦੇ ਹੱਥਾਂ ਵਿਚ ਚਿੱਤਰਨ ਅਤੇ ਬੁੱਤ ਤਰਾਸ਼ਨ ਦਾ ਜਾਦੂ ਵੀ ਹੈ, ਇਹਦਾ ਅੱਜ ਹੀ ਪਤਾ ਲਗਾ। ਅੱਜ ਇਕ ਹੋਰ ਗੱਲ ਨੇ ਵੀ ਉਨ੍ਹਾਂ ਦੀ ਯੋਗਤਾ ਨੂੰ ਸਿਰ ਝੁਕਾਣ ਤੇ ਮਜਬੂਰ ਕੀਤਾ, ਉਹ ਸੀ ਉਹਨਾਂ ਦਾ ਵਕਤਾਪਣ। ਜਦੋਂ ਉਹਨਾਂ ਸੰਗੀਤ ਪ੍ਰੇਮੀਆਂ ਨਾਲ ਸਤਿਗੁਰੂ ਜੀ ਦੀ ਜਾਣ ਪਛਾਣ ਕਰਵਾਈ ਅਤੇ ਸਰੋ-ਤਿਆਂ ਨੂੰ ਆਪਣੀ ਹਫਤਾਵਾਰੀ ਸੰਗੀਤ ਸੰਸਥਾ ਦੇ ਆਦਰਸ਼ਾਂ, ਲੱਛਣਾਂ ਤੇ ਨਿਸ਼ਾਨਿਆਂ ਬਾਰੇ ਦਸਿਆ ਤਾਂ ਉਹਨਾਂ ਦਾ ਸਪਸ਼ਟ, ਗੁੰਦਵਾਂ ਤੇ ਢੁਕਵੇਂ ਸ਼ਬਦਾ ਦਾ ਵਰਤਣਾ ਉਨ੍ਹਾਂ ਨੂੰ ਵਿਖਿਆਨ ਕਲਾ ਵਿਚ ਵੀ ਪ੍ਰੌਢ ਦਰਸਾਂਦਾ ਸੀ।

ਸਭਾ ਦੇ ਅਰੰਭ ਵਿਚ ਤਾਂ ਠਾਕਰ ਉਦੈ ਸਿੰਘ ਜੀ ਨੇ, ਜੋ ਸ: ਪਿਆਰਾ ਸਿੰਘ ਜੀ ਦਿੱਲੀ ਦੇ ਸ਼ਾਗਿਰਦ ਹਨ, ਸ: ਅਵਤਾਰ ਸਿੰਘ ਅੰਮ੍ਰਿਤਸਰੀ ਦੀ ਤਬਲਾ-ਸੰਗਤ ਨਾਲ ਦਿਲਰੁਬਾ ਵਜਾਇਆ। ਫੇਰ ਮਹਾਰਾਜ ਬੀਰ ਸਿੰਘ ਜੀ ਤੇ ਸ੍ਰੀ ਹਰਭਜਨ ਸਿੰਘ ਜੀ ਨੇ ਕ੍ਰਿਸ਼ਨ ਮਹਾਰਾਜ ਜੀ ਦੇ ਤਬਲਾ ਵਾਦਨ ਨਾਲ ਧਰੁੱਪਦ ਗਾਇਨ ਕੀਤਾ। ਉਪ੍ਰੰਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਿਲਰੁਬਾ ਉਤੇ ਪੁਸ਼ਪ-ਉਂਗਲੀਆਂ ਦੁਆਰਾ ਮੁਗਧਕਾਰੀ ਤਰਬ-ਝਣਕਾਰਾਂ ਨਾਲ ਐਸੀ ਜਲਤਰੰਗੀ ਬਹਾਰ ਸਿਰਜ ਦਿਤੀ ਕਿ ਗੁਣੀ ਕਲਾਕਾਰ ਆਪਣੇ ਵਿਚ ਬੈਠੇ ਗੁਰੂ ਪਰੰਪਰਾ ਦੇ ਸੰਗੀਤ ਵਾਰਸ ਨੂੰ ਸਿਰ ਝੁਕਾਣੋਂ ਨ ਰਹਿ ਸਕੇ।

ਸਾਡੇ ਭਾਗਾਂ ਨੂੰ, ਅੱਜ ਦੀ ਸਭਾ ਵਿਚ ਉਹ ਖ਼ੂਬ-ਸੂਰਤ, ਸਰਲ ਤੇ ਮਿਠਬੋਲਾ ਨੌਜਵਾਨ ਪੰਜਾਬੀ ਵੀ ਆਇਆ ਹੋਇਆ ਸੀ, ਜਿਹੜਾ ਪਰਵਾਰਕ ਤੌਰ ਤੇ ਜੰਮੂ ਦਾ ਜੰਮਪਲ ਹੈ, ਪਰ ਜਿਸ ਨੇ ਹੁਣ ਬੰਬਈ ਦੀ ਫ਼ਿਲਮ ਇੰਡਸਟਰੀ ਨੂੰ ਆਪਣਾ ਸ਼ੈਦਾਈ ਬਣਾ ਲਿਆ ਹੈ ਅਤੇ ਜਿਸ ਦੀਆਂ ਧੁਨੀ ਤਰੰਗਾਂ ਸਾਰੀ ਦੁਨੀਆਂ ਤੇ ਆਪਣਾ ਜਾਦੂ ਰਖਦੀਆਂ ਹਨ। ਸ਼ਿਵ ਕੁਮਾਰ ਨੇ ਸੰਤੂਰ ਨੂੰ ਕਸ਼ਮੀਰੀਆਂ ਦੇ ਸੀਮਤ ਸੰਗੀਤ-ਖੇਤਰ ਵਿਚੋਂ ਕਢਕੇ ਇਸ ਵਿਚ ਏਨੀ ਜਾਨ ਫੂਕੀ ਹੈ ਅਤੇ ਆਪ ਉਸ ਨੇ ਏਨੀ ਮਨ-ਮੱਲਵੀਂ ਮਿਹਨਤ ਕੀਤੀ ਹੈ ਕਿ ਨਿਰੋਲ ਤਰਬਾਂ ਦਾ ਇਹ ਚੋੜਾ-ਚਕਲਾ ਸਾਜ਼ ਅੱਜ ਸ਼ਿਵ ਕੁਮਾਰ ਦੀਆਂ ਕੋਮਲ ਤੋਂ ਕੋਮਲਤਰ ਕਲਮਾਂ ਦੀ ਥਰਕਣ ਨਾਲ ਅਕਹਿ ਗੱਲਾਂ ਕਹਿ ਜਾਂਦਾ ਹੈ ਤੇ ਅਜਿਹੀਆਂ ਰਮਜ਼ਾਂ ਸੁੱਟ ਜਾਂਦਾ ਹੈ ਕਿ ਬਾਰ ਬਾਰ ਝਕਝੋਰਿਆਂ ਜਾਈਦਾ ਹੈ। ਸੰਤੂਰ ਤੇ ਤੇਰਾਂ ਮਾਤਰਾਂ ਦੀ ਔਖੀ ਬੰਦਸ਼ ਨਾਲ ਰਾਗੇਸ਼ਵਰੀ ਵਜਾ ਕੇ ਜੁਆਨ, ਪਰ ਸੰਜੀਦਾ ਕਲਾਕਾਰ ਸ਼ਿਵ ਨੇ ਨਿਹਾਲੋ ਨਿਹਾਲ ਕਰ ਦਿਤਾ ! ਸਚਮੁਚ ਸੰਤੂਰ ਦਾ ਉਹ ਉਸਤਾਦ ਕਲਾਕਾਰ ਹੈ।

ਇਥੇ ਹੀ ਪ੍ਰਸਿਧ ਵਾਇਲਨ ਵਾਦਕ ਸ੍ਰੀ ਵੀ. ਜੀ. ਜੋਗ ਦੇ ਕਮਾਲ ਵੀ ਵੇਖੇ ਅਤੇ ਰਾਜਨ-ਸਾਜਨ ਜੁਆਨ ਮਿਸ਼ਰਾ ਭਰਾਵਾਂ ਦਾ ਖ਼ਿਆਲ ਗਾਉਣਾ ਵੀ ਮੋਹ ਕੇ ਲੈ ਗਿਆ ! ਮੈਨੂੰ ਰਹਿ ਰਹਿ ਕੇ ਅੰਮ੍ਰਿਤਸਰ ਦੇ ਸ਼ੌਕੀਆ ਖ਼ਿਆਲ ਗਾਇਕ ਸ: ਮਹਿੰਦਰ ਸਿੰਘ ਦਾ ਚੇਤਾ ਵੀ ਆ ਰਿਹਾ ਸੀ, ਕਿਤੇ ਉਹ ਵੀ ਅੱਜ ਇਸ ਸੰਗੀਤ ਮਹਿਫਲ ਵਿਚ ਹਾਜ਼ਰ ਹੁੰਦੇ !

ਪਰੋਗਰਾਮ 4.50 ਵਜੇ ਸਵੇਰੇ ਸਮਾਪਤ ਹੋਇਆ।

ਦਿਨੇ ਨਾਸ਼ਤਾ ਵਗੈਰਾ ਕਰ ਕੇ ਬਨਾਰਸ ਦੇ ਨਜ਼ਦੀਕ ਹੀ ਪ੍ਰਸਿਧ ਸਾਰਨਾਥ ਮੰਦਰ ਦੇ ਦਰਸ਼ਨਾਂ ਨੂੰ ਗਏ—ਮਹਾਤਮਾ ਬੁੱਧ ਦੀ ਪਹਿਲੀ ਉਪਦੇਸ਼ ਧਰਤੀ। ਬਨਾਰਸੀ ਮਾਣ ਕਰਦੇ ਹਨ ਕਿ ਭਾਰਤ ਵਿਚਲਾ, ਹਰ ਮਤ-ਮਤਾਂਤਰ ਦਾ ਮੁਖੀ ਜਦ ਤਕ ਇਸ ਵਿੱਦਿਆ-ਨਗਰੀ ਵਿਚ ਪਹੁੰਚਕੇ ਆਪਣੇ ਵਿਚਾਰਾਂ ਦੀ ਪ੍ਰਮਾਣੀਕਤਾ ਸਾਬਤ ਨਾ ਕਰੇ, ਤਦ ਤਕ ਉਹ ਨਾ ਲੋਕ-ਪਰਵਾਨ ਹੋ ਸਕਦਾ ਹੈ ਤੇ ਨਾ ਉੱਚ ਸ਼ਿਖਰਾਂ ਤੇ ਵਿਰਾਜਮਾਨ ਪੂਜਣਯੋਗ ਵਿਅਕਤੀਆਂ ਵਿਚ। ਏਸੇ ਲਈ ਉਥੇ ਜੈਨੀ, ਬੋਧੀ, ਸ਼ੈਵੀ, ਸਨਾਤਨੀ, ਸਿੱਖ ਮਤ-ਮਤਾਂਤਰਾਂ ਦੇ ਮੁਖੀ ਆਪਣਾ ਝੰਡਾ ਗਡਦੇ ਰਹੇ।

ਸਾਰਨਾਥ ਦਾ ਮੰਦਰ ਭਾਵੇਂ ਵੇਖਣ ਨੂੰ 19 ਵੀਂ ਸਦੀ ਦੇ ਅੰਤ ਤੇ 20ਵੀਂ ਦੇ ਮੁੱਢਲੇ ਸਾਲਾਂ ਦੀ ਯਾਦ ਦਿਵਾਂਦਾ ਹੈ ਪਰ ਇਹ ਸਥਾਨ ਬੁੱਧ ਦੇ ਸਮੇਂ ਤੋਂ ਹੀ ਸੂਝ-ਸਮਝ ਦਾ ਕੇਂਦਰ ਰਿਹਾ ਹੈ। ਇਸ ਦਾ ਖੁੱਲ੍ਹੀ ਇਕਾਂਤ ਜਗਾਹ ਵਿਚ

ਹੋਣਾ, ਦੁਆਲੇ ਫੁਲ ਬੂਟਿਆਂ ਦੀਆਂ ਕਤਾਰਾਂ ਅਤੇ ਘਾਹ ਕਿਤਿਆਂ ਦਾ ਫੈਲਾਉ ਅਜਿਹਾ ਵਾਤਾਵਰਣ ਸਿਰਜਦਾ ਹੈ ਕਿ ਮਨ ਟਿਕਾਉ ਦੀ ਹਾਲਤ ਵਿਚ ਪਹੁੰਚ ਜਾਂਦਾ ਹੈ। ਏਥੇ ਹੀ ਨਾਲ ਕਰ ਕੇ ਅਸ਼ੋਕ ਵੇਲੇ ਦਾ ਉਹ ਸਤੂਪ ਖਲੋਤਾ ਹੈ, ਜੋ ਸਦੀਆਂ ਪੁਰਾਣੀ ਬਜ਼ੁਰਗੀ ਦਾ ਚੁਫੇਰੇ ਤੇ ਪ੍ਰਭਾਵ ਬਖੇਰ ਰਿਹਾ ਹੈ। ਇਸ ਪਾਸ ਖਲੋਤਿਆਂ ਪ੍ਰਤੀਤ ਹੁੰਦਾ ਹੈ, ਜਿਵੇਂ ਅਸੀਂ ਮਹਾਂ ਪੂਰਵਜ ਦੇ ਚਰਨਾਂ ਵਿਚ ਨਮਸ਼ਕਾਰ ਕਰਨ ਲਈ ਪਹੁੰਚ ਗਏ ਹੋਈਏ।

ਭਾਰਤ ਦੀ ਮਹਾਂ ਬੋਧ ਸੁਸਾਇਟੀ ਤਾਂ ਨਵੀਨ ਬੁੱਧ ਮੰਦਰ ਦੀ ਦੇਖ ਰੇਖ ਕਰਦੀ ਹੈ ਜਦੋਂ ਕਿ ਉਪਵਨ ਤੇ ਨਾਲ ਲਗਦਾ ਜੰਗਲ ਮਹਿਕਮਾ ਜੰਗਲਾਤ ਦੇ ਅਧੀਨ ਹੈ। ਇਸ ਪੁਰਾਤਨ ਸਤੰਭ ਦੇ ਨਜ਼ਦੀਕ ਮਹਾਂ ਪੁਰਾਣੇ ਖੰਡਰਾਂ ਦੀ ਖੁਦਾਈ ਕਰਕੇ ਸੁਰਖਿਅਤ ਕਰ ਦਿਤੀ ਗਈ ਹੈ ਤਾਂ ਕਿ ਉਸ ਪੁਰਾਤਨ ਕਾਲ ਦੀ ਉਸਾਰੀ ਅਤੇ ਸਭਿਅਤਾ ਦਾ ਕੁਝ ਕੁਝ ਆਭਾਸ ਮਿਲਦਾ ਰਹੇ। ਪੂਜਾ-ਸਥਾਨ, ਸਾਧਨਾਂ ਦੇ ਆਪਣੇ ਗੁਰੂ ਦੇ ਉਪਦੇਸ਼ ਆਸਣ ਦੇ ਪਾਸ ਬੈਠਨਾ—ਇਹ ਸਭ ਕੁਝ ਅਜ ਵੀ ਖੰਡਰਾਂ ਦੀ ਸ਼ਕਲ ਵਿਚ ਵੇਖ ਕੇ ਅਨੁਮਾਨ ਦੂਰ ਬੀਤੇ ਦੇ ਧੁੰਧਲਕੇ ਵਿਚ ਲੈ ਜਾਂਦਾ ਹੈ।

ਸਾਰ ਨਾਥ ਦੇ ਬੁੱਧ ਮੰਦਰੋਂ ਹਟਵਾਂ ਇਕ ਅਜਾਇਬ ਘਰ ਵੀ ਹੈ ਜਿਸ ਦੇ ਪਰਵੇਸ਼ ਦੁਆਰਾ ਵਿਚ ਦਾਖਲ ਹੁੰਦਿਆਂ ਹੀ ਸਾਨੂੰ ਉਹ ਧਰਮ ਚੱਕਰ ਨਜ਼ਰ ਪੈਂਦਾ ਹੈ ਅਤੇ ਚੌ-ਮੁਖੀ ਸ਼ੇਰ-ਸਿਰ ਮੂਰਤੀ ਦਿਸਦੀ ਹੈ ਜਿਸ ਨੂੰ ਭਾਰਤ ਸਰਕਾਰ ਨੇ ਆਪਣੇ ਅਧਿਕਾਰ ਪ੍ਰਗਟਾਵੇ ਲਈ ਝੰਡਿਆਂ ਸਿਕਿਆਂ ਤੇ ਅੰਕਤ ਕਰਕੇ, ਢਾਈ ਹਜ਼ਾਰ ਸਾਲ ਪੁਰਾਣੇ ਬੁੱਧ ਦੇ ਪੰਚ ਸ਼ੀਲਾਂ ਨਾਲ ਸਾਂਝ ਦੀ ਕੜੀ ਜੋੜ ਰਖੀ ਹੈ। ਸਾਰ ਨਾਥ ਦੀ ਖੁਦਾਈ ਤੋਂ ਹੀ ਪ੍ਰਾਪਤ ਹੋਈਆਂ ਸਦੀਆਂ ਪੁਰਾਣੀਆਂ ਖੰਡਤ ਮੂਰਤੀਆਂ ਦੇ ਨਿਕੇ ਵਡੇ ਆਕਾਰ ਪੁਰਾਣੀ ਸ਼ਿਲਪ ਦੇ ਨਾਲ ਨਾਲ ਬਾਅਦ ਦੇ ਮੁਸਲਿਮ ਮੂਰਤੀ-ਤੋੜਕਾਂ ਦੀ ਕਰੂਰਤਾ ਵੀ ਦਰਸਾਂਦੇ ਹਨ।

ਸੱਚੀ ਗੱਲ ਤਾਂ ਇਹ ਹੈ ਕਿ ਦੇਖਣ ਦੀ ਪਿਆਸ ਨਹੀਂ ਸੀ ਬੁਝੀ, ਪਰ ਸਮਾਂ ਹਥੋਂ ਤਿਲਕਦਾ ਜਾ ਰਿਹਾ ਸੀ।

ਇਕ ਹੋਰ ਚੰਗੀ ਗੱਲ ਇਹ ਹੋਈ ਕਿ ਜਦੋਂ ਅਸੀਂ ਵਾਪਸ ਦਿੱਲੀ ਪਹੁੰਚ ਗਏ ਤਾਂ ਏਥੇ ਸਾਨੂੰ ਸਤਿਗੁਰੂ ਜੀ ਨਾਲ ਉਸ ਮਹਾਨ ਸਿਤਾਰ ਵਾਦਕ, ਉਸਤਾਦ ਵਲਾਇਤ ਹੁਸੈਨ ਖਾਂ ਦੇ ਸੁਆਗਤ ਦਾ ਅਵਸਰ ਵੀ ਮਿਲ ਪਿਆ, ਜਿਸ ਦੀਆਂ ਸਿਤਾਰ ਸੁਰਾਂ ਹਿਰਦੇ ਨੂੰ ਮੁੱਠਦੀਆਂ ਕੁੱਠਦੀਆਂ, ਅੰਦੋਲਿਤ ਤੇ ਦ੍ਰਵਤ ਕਰੀ ਜਾਂਦੀਆਂ ਹਨ। ਸਚਮੁਚ ਇਨ੍ਹਾਂ ਜਿਹੀ ਠੱਗ-ਲੈਜਾਣੀ ਸਿਤਾਰ ਵਜਾਣ ਵਾਲਾ ਦੁਨੀਆ ਭਰ ਵਿਚ ਕੌਣ ਹੈ!

———

ਰੰਗ ਤਮਾਸ਼ੇ

———

# ਇਟਲੀ ਦੀਆਂ ਖਬਰਾ

## ਟਰੋਜਨ ਸੋਫਾ

ਚੋਰਾਂ ਨੇ ਹੁਣ ਟਰੋਜਨ ਘੋੜੇ ਦੀ ਤਰਜ਼ ਤੇ ਚੋਰੀਆਂ ਕਰਨੀਆਂ ਸ਼ੁਰੂ ਕਰ ਦਿਤੀਆਂ ਹਨ। ਇਸ ਲੋਕ ਕਥਾ ਤੋਂ ਪ੍ਰਭਾਵਤ ਹੋ ਕੇ ਇਟਲੀ ਦੇ ਚੋਰਾਂ ਦੇ ਇਕ ਗਰੋਹ ਨੇ ਚੋਰੀ ਕਰਨ ਲਈ ਬਹੁਤ ਦਿਲਚਸਪ ਢੰਗ ਅਪਣਾਇਆ। ਉਤਰੀ ਇਟਲੀ ਦੇ ਰਿਮੀਨੀ ਵਿਚ ਇਕ ਮਕਾਨ ਅੱਗੇ ਉਸ ਸਮੇਂ ਇਕ ਲਾਰੀ ਆਈ, ਜਦੋਂ ਮਾਲਕ ਮਕਾਨ ਘਰ ਨਹੀਂ ਸੀ। ਲਾਰੀ ਵਿਚ ਇਕ ਸੋਫਾ ਸੀ, ਜਿਹੜਾ ਘਰ ਦੇ ਮਾਲਕ ਵਲੋਂ ਖਰੀਦਿਆ ਗਿਆ ਦਸਿਆ ਜਾਂਦਾ ਸੀ। ਨੌਕਰਾਂ ਨੇ ਸੋਫਾ ਲਿਆਉਣ ਵਾਲੇ ਵਿਅਕਤੀਆਂ ਨੂੰ ਇਜਾਜ਼ਤ ਦੇ ਦਿਤੀ ਕਿ ਉਹ ਸੋਫਾ ਅੰਦਰ ਰੱਖ ਦੇਣ। ਅੱਧੇ ਘੰਟੇ ਮਗਰੋ ਲਾਰੀ ਵਾਪਸ ਆਈ ਤੇ ਸੋਫਾ ਲਿਆਉਣ ਵਾਲੇ ਬੰਦਿਆਂ ਨੇ ਮਾਫੀ ਮੰਗਦੇ ਹੋਏ ਕਿਹਾ ਕਿ ਉਹਨਾਂ ਨੂੰ ਐਡਰੈਸ ਦੀ ਗ਼ਲਤੀ ਲੱਗੀ ਸੀ, ਇਹ ਕਹਿ ਕੇ ਉਹ ਸੋਫਾ ਵਾਪਸ ਲੈ ਗਏ। ਬਾਦ ਵਿਚ ਪੁਲਸ ਨੇ ਜਾਂਚ ਕੀਤੀ ਅਤੇ ਕਿਹਾ ਕਿ ਇਕ ਚੋਰ ਸੋਫੇ ਦੇ ਅੰਦਰ ਲੁਕ ਗਿਆ ਸੀ ਅਤੇ ਅੱਧੇ ਘੰਟੇ ਦੇ ਅੰਦਰ ਅੰਦਰ ਉਹ ਕੀਮਤੀ ਵਸਤਾਂ ਚੋਰੀ ਕਰ ਕੇ ਸੋਫੇ ਦੇ ਅੰਦਰ ਰਖ ਚੁਕਾ ਸੀ, ਜਦੋਂ ਉਸ ਦੇ ਸਾਥੀ ਸੋਫੇ ਨੂੰ ਚੁਕ ਕੇ ਵਾਪਸ ਲੈ ਗਏ।

## ਕਾਰ ਚੋਰੀਆਂ

ਇਟਲੀ ਦੀ ਆਟੋਮੋਬਾਈਲ ਕਲੱਬ ਅਨੁਸਾਰ ਦੇਸ਼ ਵਿਚ ਰਿਕਾਰਡ ਗਿਣਤੀ ਵਿਚ ਕਾਰ ਚੋਰੀਆਂ ਹੋਈਆਂ, ਜਿਨ੍ਹਾਂ ਨਾਲ 150 ਅਰਬ ਲਾਇਰ (ਇਟਲੀ ਦਾ ਸਿੱਕਾ) ਦਾ ਨੁਕਸਾਨ ਹੋਇਆ। ਚੋਰਾਂ ਨੇ 262, 232 ਕਾਰਾਂ ਚੋਰੀ ਕੀਤੀਆਂ, ਅਰਥਾਤ ਇਸ ਤੋਂ ਪਹਿਲੇ ਤਿੰਨ ਸਾਲਾਂ ਨਾਲੋਂ ਲਗ ਪਗ ਇਕ ਲੱਖ ਕਾਰਾਂ ਵਧ ਚੁਰਾਈਆਂ। ਜੇ ਮੁਕਾਬਲਾ ਕੀਤਾ ਜਾਏ ਤਾਂ ਬਹੁਤ ਦਿਲਚਸਪ ਅੰਕੜੇ ਮਿਲਦੇ ਹਨ। ਪਿਛਲੇ ਸਾਲ ਪੱਛਮੀ ਜਰਮਨੀ ਵਿਚ 49,680 ਫਰਾਂਸ

ਵਿਚ 130000 ਅਤੇ ਬਰਤਾਨੀਆਂ ਵਿਚ 5941 ਕਾਰਾਂ ਚੋਰੀ ਹੋਈਆਂ । ਦੂਜੇ ਸ਼ਬਦਾਂ ਵਿਚ ਇਕੱਲੇ ਇਟਲੀ ਵਿਚ ਹੀ ਇਨ੍ਹਾਂ ਤਿੰਨਾਂ ਦੇਸ਼ਾਂ ਨਾਲੋਂ ਵਧ ਕਾਰਾਂ ਚੋਰੀ ਹੋਈਆਂ ।

### ਬੰਬਾਂ ਨਾਲ ਬਚਾਅ

ਇਟਲੀ ਦੇ ਸ਼ਹਿਰ ਮਿਲਾਨ ਵਿਚ 17 ਸਾਲਾਂ ਦੀ ਸਕੂਲੀ ਵਿਦਿਆਰਥਣ ਨੇ ਦਹਿਸ਼ਤ ਪਸੰਦਾਂ ਵਲੋਂ ਬੰਬਾਂ ਦੀਆਂ ਧਮਕੀਆਂ ਦੇਣ ਦਾ ਲਾਭ ਉਠਾਇਆ । ਇਟਲੀ ਵਿਚ ਇਹ ਧਮਕੀਆਂ ਆਮ ਗੱਲ ਬਣ ਗਈਆਂ ਹਨ । ਜਦੋਂ ਵੀ ਕਿਸੇ ਅਜਿਹੇ ਵਿਸ਼ੇ ਬਾਰੇ ਟੈਸਟ ਹੁੰਦਾ ਸੀ, ਜਿਸ ਤੋਂ ਉਹ ਬਹੁਤ ਡਰਦੀ ਸੀ, ਉਦੋਂ ਹੀ ਉਹ ਲਾਗਲੇ ਕੈਫੇ ਤੋਂ ਹੈਡਮਾਸਟਰ ਨੂੰ ਟੈਲੀਫੂਨ ਕਰ ਦਿੰਦੀ ਕਿ "ਸਕੂਲ ਦੀ ਇਮਾਰਤ ਵਿਚ ਬੰਬ ਰੱਖ ਦਿਤਾ ਗਿਆ ਹੈ ।" ਇਸ ਦੀ ਇਹ ਚਾਲ ਹਰ ਵਾਰ ਸਫਲ ਹੋ ਜਾਂਦੀ ਰਹੀ, ਸਾਰੇ ਟੀਚਰਾਂ ਅਤੇ ਵਿਦਿਆਰਥੀਆਂ ਨੂੰ ਇਮਾਰਤ ਤੋਂ ਬਾਹਰ ਜਾਣ ਲਈ ਕਿਹਾ ਜਾਂਦਾ ਅਤੇ ਟੈਸਟ ਅੱਗੇ ਪਾ ਦਿਤਾ ਜਾਂਦਾ । ਜਦੋਂ ਗਿਆਰਵੀਂ ਵਾਰ ਲੜਕੀ ਨੇ ਇੰਜ ਕੀਤਾ ਤਾਂ ਉਹ ਪੁਲਸ ਦੇ ਜਾਲ ਵਿਚ ਜਾ ਫਸੀ ।

### ਪਰੇਮ ਪੱਤਰ

ਇਟਲੀ ਦੇ ਸ਼ਹਿਰ ਮਿਲਾਨ ਦਾ ਇਕ ਟਰੈਫਿਕ ਪੁਲਸ ਮੈਨ ਆਪਣੀ ਡਿਊਟੀ ਤੇ ਦੋ ਘੰਟੇ ਲੇਟ ਪਹੁੰਚਾ । ਜਦੋਂ ਇਸ ਦਾ ਕਾਰਨ ਪੁਛਿਆ ਗਿਆ ਤਾਂ ਉਸ ਕਿਹਾ ਕਿ ਉਸ ਦੀ ਦੇਰੀ ਦਾ ਕਾਰਨ ਉਸ ਦੀ ਮੰਗੇਤਰ ਦੀ ਚਿੱਠੀ ਸੀ । ਮੰਗੇਤਰ ਨੇ ਇਹ ਚਿੱਠੀ ਵਿਆਹ ਦੇ ਪ੍ਰਬੰਧ ਲਈ ਲਿਖੀ ਸੀ ਅਤੇ 94 ਸਫਿਆਂ ਦੀ ਇਸ ਚਿੱਠੀ ਨੂੰ ਉਹ ਅਣ-ਪੜ੍ਹਿਆਂ ਨਹੀਂ ਸੀ ਛੱਡ ਸਕਦਾ ।

### ਟੀਮ ਦੀ ਨਿਲਾਮੀ

ਪਿਛਲੇ ਸਾਲ ਇਟਲੀ ਦੇ ਸ਼ਹਿਰ ਲਾਟੀਨਾ ਵਿਚ ਇਕ ਦਿਲਚਸਪ ਗੱਲ ਵਾਪਰੀ । ਉਥੋਂ ਦੀ ਫੁੱਟਬਾਲ ਦੀ ਟੀਮ ਦੇ ਤੇਰਾ ਮੈਂਬਰਾਂ ਦੀ ਨਿਲਾਮੀ ਕਰਨ ਦਾ ਫੈਸਲਾ ਕੀਤਾ ਗਿਆ । ਲਾਟੀਕਾ ਫੁੱਟਬਾਲ ਯੂਨੀਅਨ ਦੇ ਸਾਬਕਾ ਆਨਰੇਰੀ ਪ੍ਰਧਾਨ ਸਿਉਸੈਪੇ ਕੈਪੋਮੈਸ਼ੀਆ ਨੇ ਯੂਨੀਅਨ ਦੀ ਲੀਡਰਸ਼ਿਪ ਨੂੰ "ਚਾਲੂ ਖ਼ਰਚਾਂ ਲਈ" 450 ਲੱਖ ਲਾਇਰ ਦਾ ਕਰਜ਼ਾ ਦਿੱਤਾ ਸੀ, ਪਰ ਹੁਣ ਯੂਨੀਅਨ ਇਹ ਵਾਪਸ ਕਰਨ ਦੇ ਸਮਰੱਥ ਨਹੀਂ, ਇਸ ਲਈ ਉਸ ਨੇ ਮਾਮਲਾ ਅਦਾਲਤ ਵਿਚ ਲੈ ਆਂਦਾ । ਅਦਾਲਤ ਨੇ ਫੈਸਲਾ ਉਸ ਦੇ ਹੱਕ ਵਿਚ ਕਰਦੇ ਹੋਏ ਕਿਹਾ ਕਿ ਖਿਡਾਰੀਆਂ ਦੀ ਨਿਲਾਮੀ ਕਰ ਦਿਤੀ ਜਾਵੇ । ਕੈਪੋਮੈਸ਼ੀਆ ਦੇ ਵਕੀਲ ਨੇ ਅਦਾਲਤ ਨੂੰ ਅਪੀਲ ਕੀਤੀ ਕਿ ਨਿਲਾਮੀ ਛੇਤੀ ਤੋਂ ਛੇਤੀ ਕੀਤੀ ਜਾਵੇ ਤਾਂ ਜੋ ਮਾਮਲਾ ਛੇਤੀ ਨਜਿਠਿਆ ਜਾਵੇ ।

---

ਖੇਡਾਂ :

# ਡੂਰੰਡ ਫੁਟਬਾਲ

1976 ਦਾ ਡੂਰੰਡ ਫੁਟਬਾਲ ਟੂਰਨਾਮੈਂਟ ਬੀ ਐਸ. ਐਫ. ਜਲੰਧਰ ਨੇ ਜਿਤ ਲਿਆ ਹੈ। ਬੀ. ਐਸ, ਐਫ਼. ਇਸ ਕਪ ਨੂੰ ਪਹਿਲਾਂ ਵੀ ਜਿਤ ਚੁਕੀ ਹੈ । ਇਸ ਸਾਲ ਦੇ ਫਾਈ-ਨਲ ਦੀ ਖਾਸੀਅਤ ਇਹ ਸੀ ਕਿ ਇਸ ਫਾਈਨਲ ਦੀਆਂ ਦੋਵੇ ਟੀਮਾਂ ਪੰਜਾਬ ਦੀਆਂ ਸਨ । ਫਾਈਨਲ ਬੀ. ਐਸ. ਐਫ.ਜਲੰਧਰ ਅਤੇ ਜੇ ਸੀ ਟੀ ਮਿਲਜ਼ ਫਗਵਾੜਾ ਵਿਚ ਖੇਡਿਆ ਗਿਆ। ਇਨਾਂ ਦੋਨਾਂ ਵਿਚ ਭਾਰਤ ਦੇ ਕੁਝ ਮਸ਼ਹੂਰ ਖਿਡਾਰੀ ਖੇਡਦੇ ਹਨ ਜਿਨ੍ਹਾਂ ਵਿਚ ਇੰਦਰ ਸਿੰਘ ਜੇ. ਸੀ. ਟੀ ਫਗਵਾੜਾ ਦਾ ਨਾਂ ਵਰਨਣਯੋਗ ਹੈ । ਉਹ ਆਪਣੀ ਟੀਮ ਦਾ ਯੋਗ ਕਪਤਾਨ ਹੈ ।

ਬਹੁਤ ਘਟ ਵਾਰੀ ਕਲਕਤਾ ਦੀ ਫੁਟਬਾਲ ਨੂੰ ਐਨੀ ਵੱਡੀ ਹਾਰ ਦਾ ਸਾਹਮਣਾ ਕਰਨਾ ਪਿਆ ਜਿਨਾਂ ਕਿ ਉਸਨੂੰ ਇਸ ਵਾਰੀ ਕਰਨਾਂ ਪਿਆ। ਇਹ ਇਕ ਬਹੁਤ ਅਜੀਬ ਗਲ ਸੀ। ਕਲਕਤਾ ਦੀਆਂ ਤਿੰਨ ਚੋਟੀ ਦੀਆਂ ਟੀਮਾਂ ਈਸਟ ਬੰਗਾਲ, ਮੋਹਨ ਬਗਾਨ ਅਤੇ ਮੋਹਮਦਨ ਸਪੋਰਟਿੰਗ ਵਿਚੋਂ ਕੋਈ ਟੀਮ ਵੀ ਫਾਈਨਲ ਵਿਚ ਨਾ ਪਹੁੰਚ ਸਕੀ । ਈਸਟ ਬੰਗਾਲ ਕਲਬ ਜੋ ਕਿ ਕਲਕਤਾ ਸੀਨੀਅਰ ਡਵੀਜਨ ਲੀਗ ਚੈਂਪੀਅਨ ਹੈ ਅਤੇ ਸ਼ਾਇਦ ਭਾਰਤ ਦੀ ਸਭ ਤੋਂ ਵਧੀਆ ਤੇ ਮਜ਼ਬੂਤ ਟੀਮ ਹੈ, ਤਾਂ ਇਸ ਵਾਰ ਸੈਮੀ ਫਾਈਨਲ ਵਿਚ ਪਹੁੰ-ਚਣ ਤੋਂ ਵੀ ਅਸਮਰਥ ਰਹੀ। ਕਲਕਤਾ ਦੀਆਂ ਤਿੰਨਾਂ ਟੀਮਾਂ ਦੀ ਹਾਰ ਪੰਜਾਬ ਦੀਆਂ ਇਹਨਾਂ ਦੋ ਟੀਮਾਂ ਹਥੋਂ ਹੋਈ ਹੈ ।

ਦਰਸ਼ਕਾਂ ਦੀ ਹੌਂਸਲਾ ਅਫਜ਼ਾਈ ਨਾਲ ਅਤੇ ਆਪਣੇ ਸਿਰੜ ਇਰਾਦਿਆਂ ਕਾਰਨ ਬੀ. ਐਸ. ਐਫ. ਜਲੰਧਰ ਨੇ ਈਸਟ ਬੰਗਾਲ ਕਲਬ ਨੂੰ 3—1 ਨਾਲ ਓਦੋਂ ਹਰਾਇਆ ਜਦੋਂ ਕਿ ਇਹ ਜਾਪਣ ਲਗ ਪਿਆ ਸੀ ਕਿ ਬੀ. ਐਸ. ਐਫ. ਦੀ ਟੀਮ ਟੂਰਨਾਮੈਂਟ ਵਿਚੋਂ ਬਾਹਰ ਹੋ ਜਾਵੇਗੀ। ਸੈਮੀ ਫਾਈਨਲ ਵਿਚ ਬੀ. ਐਸ. ਐਫ. ਨੇ ਕਲਕਤਾ ਦੀ ਹੀ ਇਕ ਬਹੁਤ ਮਸ਼ਹੂਰ ਟੀਮ ਮੋਹੰ ਮੱਦਨ ਸਪੋਰਟਿੰਗ ਨੂੰ 3—1 ਨਾਲ ਹਰਾ-ਇਆ। ਇਥੇ ਹੀ ਬਸ ਨਹੀਂ । ਦੂਜੇ ਸੈਮੀ ਫਾਈਨਲ ਵਿਚ ਜੇ. ਸੀ. ਟੀ ਦੀ ਟੀਮ ਵੀ ਬੀ. ਐਸ. ਐਫ. ਨਾਲੋਂ ਪਿਛੇ ਨਹੀਂ ਰਹੀ। ਦੂਜੇ ਸੈਮੀ ਫਾਈਨਲ ਵਿਚ ਉਸ ਨੇ ਮੋਹਨ ਬਗਾਨ ਨੂੰ 4—1 ਨਾਲ ਰੌਂਦ ਦਿਤਾ। ਇਸ ਤਰ੍ਹਾਂ ਇਸ ਸਾਲ ਦੇ ਟੂਰਨਾਮੈਂਟ ਵਿਚੋਂ ਕਲਕਤਾ ਦੀਆਂ ਟੀਮਾਂ ਦਾ ਪਤਨ ਪੂਰਾ ਹੋ ਗਿਆ।

ਪਰ ਆਓ ਜ਼ਰਾ ਅਸੀਂ ਪੰਜਾਬ ਦੀਆਂ ਟੀਮਾਂ ਦੀ ਇਸ ਟੂਰਨਾਮੈਂਟ ਵਿਚ ਕਾਰਗੁਜ਼ਾਰੀ ਉਤੇ ਝਾਤ ਪਾਈਏ। C. I. L, ਨੂੰ ਜਿਤਣ ਤੋਂ ਬਾਦ ਬੀ. ਐਸ. ਐਫ. ਨੂੰ ਦੋ ਮੈਚਾਂ ਵਿਚੋਂ ਕੇਵਲ ਦੋ ਅੰਕ ਮਿਲੇ ਸਨ ਅਤੇ ਉਸਨੂੰ ਅਜੇ ਈਸਟ ਬੰਗਾਲ ਨਾਲ ਖੇਡਣਾ ਸੀ । ਜਿਸ ਦੇ ਦੋ ਮੈਚਾਂ ਤਿੰਨ ਅੰਕ ਸਨ। ਪਰ ਬੀ. ਐਸ. ਐਫ. ਨੇ ਇਹ ਮੈਚ ਵਿਚ 3--1 ਨਾਲ ਜਿਤ ਕੇ ਈਸਟ ਬੰਗਾਲ ਨੂੰ ਪਿਛੇ ਛੱਡ ਦਿਤਾ। ਕੁਆ-ਟਰ ਫਾਈਨਲ ਲੀਗ ਮੈਚ ਵਿਚ J. C. T. ਦੀ ਟੀਮ B. S. F. ਨੂੰ 1--0 ਨਾਲ ਹਰਾ ਚੁਕੀ ਸੀ। ਪਰ ਫਾਈਨਲ ਵਿਚ B. S. F. ਨੇ J. C. T. ਨੂੰ ਇਕ 1--0 ਨਾਲ ਹਰਾ ਕੇ ਇਹ ਕਪ ਜਿਤ ਲਿਆ। J. C. T. ਦੀ ਟੀਮ ਪਿਛਲੇ ਸਾਲ ਵੀ ਦੂਜੇ ਨੰਬਰ ਤੇ ਰਹੀ ਸੀ।

ਪਰ ਇਸ ਦਾ ਇਹ ਮਤਲਬ ਨਹੀਂ ਕਿ ਕਲਕਤਾ ਦੀਆਂ ਟੀਮਾਂ ਭੈੜਾ ਜਾਂ ਮਾੜਾ ਖੇਡੀਆਂ। ਉਨ੍ਹਾਂ ਦਾ ਫੁਟਬਾਲ ਦਾ ਹੁਨਰ ਪੰਜਾਬ ਦੇ ਤੇਜ਼ੀ ਨਾਲ ਉਭਰ ਰਹੇ ਅਤੇ ਸ਼ਰੀਰਕ ਤੌਰ ਤੇ ਮਜ਼ਬੂਤ ਅਤੇ ਤੇਜ਼ ਖਿਡਾਰੀਆਂ ਅੱਗੇ ਆਪਣੀਆਂ ਕਰਾਮਾਤਾਂ ਨਾ ਵਿਖਾ ਸਕਿਆ । ਸਾਨੂੰ ਇਹ ਆਸ ਕਰਨੀ ਚਾਹੀਦੀ ਹੈ ਕਿ ਪੰਜਾਬ ਦੇ ਖਿਡਾਰੀ ਅਗੇ ਨੂੰ ਵੀ ਭਾਰਤੀ ਫੁਟਬਾਲ ਵਿਚ ਆਪਣਾ ਨਾਮ ਉੱਚਾ ਰਖਣਗੇ।

## 29 ਵੀਂ ਨੈਸ਼ਨਲ ਮਹਿਲਾ ਹਾਕੀ:—

ਪਾਨਾਜੀ ਵਿਖੇ 29 ਵੀਂ ਨੈਸ਼ਨਲ ਮਹਿਲਾ ਹਾਕੀ ਚੈਂਪੀਅਨ ਸ਼ਿਪ ਪੰਜਾਬ ਨੇ ਜਿਤ ਲਈ ਹੈ। ਦੁਬਾਰਾ ਖੇਡੇ ਗਏ ਫਾਈਨਲ ਵਿਚ ਉਸ ਨੇ ਬੰਬਈ ਦੀ ਤਕੜੀ ਟੀਮ ਨੂੰ 3--1 ਨਾਲ ਹਰਾ ਦਿਤਾ। ਪੰਜਾਬ ਦੀ ਟੀਮ ਨੇ ਹਰ ਤਰ੍ਹਾਂ ਨਾਲ ਬੰਬਈ ਦੀ ਟੀਮ ਨੂੰ ਹਾਰ ਦਿਤੀ। ਅਤੇ ਲੀਗ ਮੈਚ ਵਿਚ ਕਲਪਨਾ ਵਿਰੁਧ ਬੰਬਈ ਹਥੋਂ ਹੋਈ ਹਾਰ ਦਾ ਬਦਲਾ ਲੈ ਲਿਆ ।

ਜੇਕਰ ਪਹਿਲੇ ਫਾਈਨਲ ਵਿਚ ਪੰਜਾਬ ਦੀ ਜਿਤ ਨਹੀਂ ਹੋਈ। ਇਸ ਦਾ ਕਾਰਨ ਇਹੋ ਸੀ ਕਿ ਬੰਬਈ ਦੀ ਅੰਤਰਰਾ-ਸ਼ਟਰੀ ਗੋਲਕੀਪਰ ਨੀਨਾ ਨੇ ਪੰਜਾਬ ਦੇ ਦਬਾਅ ਨੂੰ ਪੂਰੀ

ਤਰ੍ਹਾਂ ਝਲਿਆ ਅਤੇ ਉਨ੍ਹਾਂ ਨੂੰ ਗੋਲ ਨਾ ਕਰਨ ਦਿਤਾ। ਪਰ ਦੁਬਾਰਾ ਖੇਡੇ ਗਏ ਫਾਈਨਲ ਵਿਚ ਉਹ ਪੰਜਾਬ ਨੂੰ ਗੋਲ ਕਰਨੋਂ ਰੋਕਣ ਵਿਚ ਅਸਮਰਥ ਰਹੀ। 20 ਵੇਂ ਮਿੰਟ ਵਿਚ ਪੰਜਾਬ ਨੇ ਪਰਮਜੀਤ ਦੁਆਰਾ ਪਹਿਲਾ ਗੋਲ ਕੀਤਾ। ਥੋੜੇ ਮਿੰਟਾਂ ਬਾਹਦ ਪੰਜਾਬ ਨੂੰ ਇਕ ਸ਼ਾਰਟ ਕਾਰਨਰ ਮਿਲਿਆ। ਅਜਿੰਦਰ ਕੌਰ ਨੇ ਆਪ ਹਿਟ ਲਗਾਉਣ ਦੀ ਬਜਾਏ ਹਰਪਰੀਤ ਵਲ ਗੇਂਦ ਖਿਸਕਾ ਦਿਤਾ ਅਤੇ ਉਮਾ ਜੱਗੀ ਨੇ ਇਕ ਬਹੁਤ ਹੀ ਸੁੰਦਰ ਗੋਲ ਕਰਕੇ ਪੰਜਾਬ ਨੂੰ 2--0 ਨਾਲ ਅਗੇ ਕਰ ਦਿਤਾ। ਪੰਜਾਬ ਦਾ ਤੀਜਾ ਗੋਲ ਅੰਤਰ ਰਾਸ਼ਟਰੀ ਖਿਲਾੜੀ ਅਜਿੰਦਰ ਨੇ ਪੈਨਲਈ ਕਾਰਨਰ ਦੁਆਰਾ ਕੀਤ, ਬੰਬਈ ਦਾ ਇਕੋ ਇਕ ਗੋਲ ਸਲਮਾ ਨੇ ਕੀਤਾ।

ਪੰਜਾਬ ਦੀ ਜਿਤ ਨੇ ਇਹ ਗੱਲ ਬਿਲਕੁਲ ਸਾਫ਼ ਜ਼ਾਹਿਰ ਕਰ ਦਿਤੀ ਕਿ ਪੰਜਾਬ ਦੀ ਟੀਮ ਭਾਰਤ ਦੀਆਂ ਮਹਿਲਾ ਹਾਕੀ ਟੀਮਾਂ ਵਿਚੋਂ ਪਹਿਲੇ ਨੰਬਰ ਦੀ ਟੀਮ ਹੈ।

## ਨੈਸ਼ਨਲ ਹਾਕੀ

ਕਟਕ ਵਿਚ ਸਮਾਪਤ ਹੋਈ 10 ਵੀਂ ਨੈਸ਼ਨਲ ਹਾਕੀ ਚੈਂਪੀਅਨਸ਼ਿਪ ਰੇਲਵੇ ਨੇ ਇਕ ਵਾਰ ਫੇਰ ਜਿਤ ਲਈ ਹੈ। ਫਾਈਨਲ ਵਿਚ ਰੇਲਵੇ ਦੀ ਟੀਮ ਨੇ ਸਰਵਿਸਜ਼ ਦੀ ਟੀਮ ਨੂੰ 1—0 ਗੋਲਾ ਨਾਲ ਹਰਾ ਦਿਤਾ। ਇਹ ਗੋਲ ਪੈਨਲਟੀ ਸਟਰੋਕ ਦੁਵਾਰਾ ਫ਼ਿਲਿਪ ਨੇ ਕੀਤਾ। ਰੇਲਵੇ ਦੀ ਟੀਮ ਦੀ ਇਹ ਅਣਥਕ ਮਿਹਨਤ ਦਾ ਹੀ ਨਤੀਜਾ ਹੈ ਕਿ ਉਸਨੇ ਲਗਾ-ਤਾਰ ਤੀਜੇ ਸਾਲ ਇਹ ਚੈਂਪਿਅਨ ਸ਼ਿਪ ਜਿਤੀ ਹੈ।

ਰੇਲਵੇ ਨੇ ਕੁਆਟਰ ਫਾਈਨਲ ਵਿਚ ਪੰਜਾਬ ਨੂੰ 2--1 ਨਾਲ ਹਰਾਇਆ। ਸੈਮੀ ਫਾਈਨਲ ਵਿਚ ਅਧੇ ਸਮੇਂ ਤੇ 0—2 ਨਾਲ ਪਿਛੇ ਰਹਿਣ ਦੇ ਬਾਵਜੂਦ ਰੇਲਵੇ ਨੇ ਇੰਡੀਅਨ ਏਅਰ ਲਾਈਨਜ਼ ਜੋ ਕਿ ਇਸ ਟੂਰਨਾਮੈਂਟ ਵਿਚ ਪਹਿਲੀ ਵਾਰੀ ਹਿੱਸਾ ਲੈ ਰਹੀ ਹੈ, ਨੂੰ 4--2 ਨਾਲ ਹਰਾ ਕੇ ਫਾਈਨਲ ਵਿਚ ਪ੍ਰਵੇਸ਼ ਕੀਤਾ।

ਸਰਵਿਸਿਜ਼ ਦੀ ਟੀਮ ਕੁਆਟਰ ਫਾਈਨਲ ਵਿਚ ਬੰਗਾਲ ਨੂੰ 3--0 ਨਾਲ ਅਤੇ ਸੈਮੀ ਫਾਈਨਲ ਵਿਚ ਤਾਮਿਲ ਨਾਡੂ ਨੂੰ 1--0 ਨਾਲ ਹਰਾ ਕੇ ਫਾਈਨਲ ਵਿਚ ਪਹੁੰਚੀ।

ਪੰਜਾਬ ਦੀ ਟੀਮ ਨੂੰ ਇਜ ਚੈਂਪਿਅਨ-ਸ਼ਿਪ ਦੇ ਦੌਰਾਨ ਬਹੁਤ ਉਤਰਾ ਚੜ੍ਹਾਅ ਵੇਖਣੇ ਪਏ। ਦਿੱਲੀ ਹੈਦਰਾਬਾਦ ਅਤੇ ਸੰਯੁਕਤ ਰਾਸ਼ਟਰ ਵਿਸਵ ਵਿਦਾਲਿਆ ਦੀਆਂ ਟੀਮਾਂ ਨਾਲ ਉਸ ਦੇ ਮੈਚ ਬਰਾਬਰ ਰਹਿ ਚੁੱਕੇ ਸਨ। ਜਿਨ੍ਹਾਂ ਕਾਰਨ ਪੰਜਾਬ ਦੀ ਹਾਲਤ ਕਾਫੀ ਪਤਲੀ ਪੈ ਗਈ। ਕੁਆਟਰ ਫਾਈਨਲ ਵਿਚ ਪਹੁੰਚਣ ਲਈ ਪੰਜਾਬ ਲਈ ਹੁਣ ਇਕੋ ਰਾਹ ਸੀ ਉਹ ਸੀ ਕਿ ਬੰਬਈ ਨੂੰ ਹਰਾਇਆ ਜਾਵੇ। ਅਤੇ ਪੰਜਾਬ ਨੇ, ਬੰਬਈ ਨੂੰ, ਜੋ ਕਿ ਪੂਲ 'ਬੀ ਵਿਚੋਂ ਸਭ ਤੋਂ ਜਿਆਦਾ ਅੰਕ ਲੈ ਕੇ ਸਭ ਤੋਂ ਉਪਰ ਸੀ, ਹਰਾ ਕੇ 3--0 ਨਾਲ ਕੁਆਟਰ ਫਾਈਨਲ ਵਿਚ ਪਹੁੰਚੀ। ਜਿਥੇ ਕਿ ਬਾਵਜੂਦ ਚੰਗੇ ਖੇਡ ਦੇ ਉਹ ਰੇਲਵੇ ਕੋਲੋਂ 1 ਦੇ ਮੁਕਾਬਲੇ 2 ਗੋਲਾਂ ਨਾਲ ਹਾਰ ਗਈ।

ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਪੰਜਾਬ ਦੇ ਚੰਗੇ ਚੰਗੇ ਖਿਡਾਰੀਆਂ ਭਾਵੇਂ ਉਹ ਕਿਸੇ ਵੀ ਖੇਡ ਦੇ ਹੋਣ, ਨੂੰ ਪੰਜਾਬ ਵਿਚ ਚੰਗੀਆਂ ਚੰਗੀਆ ਨੌਕਰੀਆਂ ਦੇਵੇ। ਤੇ ਫਿਰ ਇਸ ਗਲ ਤੋਂ ਸ਼ਾਇਦ ਹੀ ਕੋਈ ਇਨਕਾਰ ਕਰੇਗਾ ਕਿ ਪੰਜਾਬ ਹਰ ਖੇਡ ਵਿਚ ਰਾਸ਼ਟਰੀ ਚੈਂਪਿਅਨ ਹੋਵੇਗਾ। ਅਤੇ ਫਿਰ ਇਸ ਫਖਰ ਦੇ ਪੰਜਾਬ ਦੇ ਖਿਡਾਰੀ, ਵਾਸੀ ਅਤੇ ਸਰਕਾਰ ਸਾਂਝੇ ਹਿਸੇਦਾਰ ਹੋਣਗੇ।

## ਪੰਜਾਬ ਕਬਡੀ ਟੀਮ ਨੇ ਦਸਵੀਂ ਸਿਵਲ ਸਰ-ਵਿਸਜ਼ ਨੈਸ਼ਨਲ ਕੱਬਡੀ ਚੈਂਪੀਅਨ ਸ਼ਿਪ ਜਿਤੀ:

ਕਪੂਰਥਲਾ ਵਿਖੇ ਮਿਤੀ 21 ਫਰਵਰੀ ਤੋਂ 24 ਫਰ-ਵਰੀ 1976 ਤਕ ਸਾਰੇ ਭਾਰਤ ਦੀਆਂ ਵਖ ਵਖ ਸੂਬਿਆਂ ਤੋਂ 7 ਉਘੀਆਂ ਟੀਮਾਂ ਨੇ ਭਾਗ ਲਿਆ। ਇਸ ਵਿਚ ਗੁਜ-ਰਾਤ, ਮਹਾਰਾਸ਼ਟਰ, ਆਂਦਰਾ ਪ੍ਰਦੇਸ, ਯੂ. ਪੀ., ਦਿਲੀ, ਬੰਬਈ ਅਤੇ ਪੰਜਾਬ ਦੀਆਂ ਟੀਮਾਂ ਨੇ ਭਾਗ ਲਿਆ।

ਇਨਾਂ ਵਿਚੋਂ ਬੰਬਈ, ਮਹਾਰਾਸ਼ਟਰ, ਗੁਜਰਾਤ ਤੇ ਪੰਜਾਬ ਦੀਆਂ ਟੀਮਾਂ ਸੈਮੀ ਫਾਈਨਲ ਵਿਚ ਪਹੁੰਚੀਆਂ। ਫਾਈਨਲ ਮੈਚ 24 ਫਰਵਰੀ ਨੂੰ ਗੋਰਮੈਂਟ ਰਣਧੀਰ ਕਾਲਜ ਦੇ ਮੈਦਾਨਾਂ ਵਿਚ ਹੋਇਆ। ਜਿਸ ਵਿਚ ਪੰਜਾਬ ਟੀਮ ਨੇ ਮਹਾਂ ਰਾਸਟਰ ਨੂੰ ਹਰਾ ਕੇ ਚੈਂਪੀਅਨ ਸ਼ਿਪ ਜਿਤੀ। ਸ: ਉਮਰਾਓ ਸਿੰਘ ਮਾਲ ਮੰਤਰੀ ਪੰਜਾਬ ਨੇ ਜੇਤੂਆਂ ਨੂੰ ਇਨਾਮ ਵੰਡੇ। ਚੈਂਮਪੀਅਨ ਸ਼ਿਪ ਦੀ ਸ਼ੀਲਡ ਪੰਜਾਬ ਦੇ ਕੈਂਪਟਨ ਅਮਰੀਕ ਸਿੰਘ ਨੇ ਪ੍ਰਾਪਤ ਕੀਤੀ। ਪੰਜਾਬ ਟੀਮ ਦੀ ਜਿੱਤ ਦਾ ਸਿਹਰਾ ਟੀਮ ਦੇ ਕੋਚ ਸ: ਸਰਵਣ ਸਿੰਘ ਬਲ ਅਤੇ ਮੈਨੇਜਰ ਪ੍ਰੋ: ਜਸਪਾਲ ਸਿੰਘ ਬਲ ਦੇ ਸਿਰ ਹੈ। ਇਨ੍ਹਾਂ ਨੇ ਟੀਮ ਦੀ ਤਿਆਰੀ ਰਣਧੀਰ ਕਾਲਜ ਕਪੂਰਥਲਾ ਦੇ ਮੈਦਾਨਾਂ ਵਿਚ ਕੋਚਿੰਗ ਕੈਂਪ ਲਗਾ ਬੜੀ ਮਿਹਨਤ ਤੇ ਲਗਨ ਨਾਲ ਕਰਵਾਈ ਸੀ।

ਉਸੇ ਦਿਨ ਹੀ ਇਕ ਪੰਜਾਬ ਸਟਾਈਲ ਕੱਬਡੀ ਦਾ ਪਰਦਰਸ਼ਨੀ ਮੈਚ ਦੁਆਬਾ ਤੇ ਮਾਲਵਾ ਦੀਆਂ ਟੀਮਾਂ ਵਿਚਕਾਰ ਖੇਡਿਆ ਗਿਆ ਜੋ ਬਹੁਤ ਹੀ ਸ਼ਲਾਘਾ ਯੋਗ ਸੀ।

ਇਸ ਟੂਰਨਾਮੈਂਟ ਦਾ ਪ੍ਰਬੰਧ ਸ: ਗੁਰਚਰਨ ਸਿੰਘ ਬੇਦੀ ਨੇ ਕੀਤਾ। ਪਦਮ ਸ੍ਰੀ ਬਲਬੀਰ ਇਸ ਦੇ ਚੈਅਰ ਮੈਨ ਸਨ।

———

# ਸਾਹਿਤ ਸਮਾਚਾਰ

## ਗਿ: ਧਨਵੰਤ ਸਿੰਘ ਸੀਤਲ ਦੀ ਪੁਸਤਕ 'ਜੰਗਲੀ ਜੀਵਾਂ ਦਾ ਸੰਸਾਰ' ਨੂੰ ਇਨਾਮ

ਸ: ਧਨਵੰਤ ਸਿੰਘ ਸੀਤਲ ਜਿਨ੍ਹਾਂ ਨੇ ਬਚਿਆਂ ਲਈ 300 ਤੋਂ ਵਧ ਪੰਜਾਬੀ ਅਤੇ ਹਿੰਦੀ ਵਿਚ ਪੁਸਤਕਾਂ ਲਿਖੀਆਂ ਹਨ, ਉਹਨਾਂ ਦੀ ਪੁਸਤਕ ਜੰਗਲੀ ਜੀਵਾਂ ਦਾ ਸੰਸਾਰ ਵਾਸਤੇ 1000 ਰੁਪੈ ਦਾ ਪੁਰਸਕਾਰ ਦਿਤਾਂ ਗਿਆ ਹੈ ।

ਇਹ ਪੁਰਸਕਾਰ ਬਾਲ ਸਾਹਿਤ ਦੇ ਉਨੀਵੇਂ ਰਾਸ਼ਟਰੀਆਂ ਪੁਰਸਕਾਰ ਮੁਕਾਬਲੇ ਵਿਚੋਂ ਮਿਲਿਆ ਹੈ ।

## ਤਾਜਿਕ ਸਟੇਜ ਉਤੇ ਖੁਸਰੋ ਦੀ ਕਵਿਤਾ

ਭਾਰਤ ਦੇ ਮਹਾਨ ਕਵੀ ਤੇ ਚਿੰਤਕ ਅਮੀਰ ਖੁਸਰੋ ਦੇਹਲਵੀ ਦੀ ਇਕ ਕਵਿਤਾ ਉਤੇ ਆਧਾਰਤ ਨਾਟਕ ਕਾਰ ਗਨੀ ਅਬਦੁੱਲਾ ਦਾ ਨਾਟਕ "ਪਿਆਰ ਦਾ ਸੌਦਾ" ਸੋਵੀਅਤ ਤਾਜਿਕਸਤਾਨ ਦੀ ਰਾਜਧਾਨੀ ਦੁਸ਼ੰਬੇ ਵਿਚ ਬੜੀ ਸਫਲਤਾ ਨਾਲ ਵਿਖ ਇਆ ਜਾਂਦਾ ਰਿਹਾ ਹੈ ।

ਦੇਹਲਵੀ ਨੇ ਭਾਰਤ ਵਿਚ ਸਭਿਆਚਾਰਕ ਮੇਲ-ਮਿਲਾਪ ਦੇ ਅਰਸੇ ਦੌਰਾਨ ਜੀਵਨ ਬਿਤਾਇਆ ਤੇ ਕੰਮ ਕੀਤਾ ਕੇਂਦਰੀ ਏਸ਼ੀਆ ਨਾਲ ਉਸਦੇ ਨੇੜਵੇਂ ਸੰਬੰਧ ਹਨ (ਉਸ ਦੇ ਪਿਤਾ ਸਰਦਾਰ ਅਮੀਰ ਸੈਫੀਦੀਨ ਮਹਿਮੂਦ ਦਾ ਜਨਮ ਸਮਰਕਦ ਲਾਗੇ ਵਸੇ ਕੈਸ਼ ਨਾਂਅ ਦੇ ਕਸਬੇ ਵਿਚ ਹੋਇਆ ਸੀ । ਹੁਣ ਇਸ ਸ਼ਹਿਰ ਦਾ ਨਾਂਅ ਸ਼ਹਿਰੇ ਸਬਜ਼ਾ ਹੈ), ਪਰ ਉਹ ਭਾਰਤ ਵਿਚ ਰਿਹਾ ਅਤੇ ਉਸ ਨੇ ਹਿੰਦੁਸਤਾਨੀ ਤੇ ਤਾਜਿਕੀ ਫਾਰਸੀ ਵਿਚ ਰਚਨਾ ਕੀਤੀ ।

ਭਾਵੇਂ ਕਿ ਉਸਨੂੰ ਆਪਣੀਆਂ ਕਾਵਿ ਰਚਨਾਵਾਂ ਫਾਰਸੀ ਭਾਸ਼ਾ ਵਿਚ ਲਿਖੀਆਂ, ਪਰ ਦੇਹਲਵੀ ਇਕ ਕੌਮੀ ਭਾਰਤੀ ਕਵੀ ਹੀ ਰਿਹਾ । ਉਸ ਦੀ ਕਵਿਤਾ "ਖਿਜ਼ਰ ਖਾਨ ਤੇ ਦੇਵਲਰਾਨੀ" ਵਿਚ ਫਿਰਕੂ ਤੇ ਮਜ਼ਹਬੀ ਤੁਅੱਸਬ ਨੂੰ ਨੰਗਾ ਕੀਤਾ ਗਿਆ ਹੈ ।

ਇਹ ਕਵਿਤਾ ਧਾਰਮਕ ਸ਼ਹਿਨਸ਼ੀਲਤਾ ਤੇ ਕ੍ਰਿਪਾਲਤਾ ਬਾਰੇ ਲਿਖੀਆਂ ਜਾਣ ਵਾਲੀਆਂ ਪਹਿਲੀਆਂ ਕਵਿਤਾਵਾਂ ਵਿਚੋਂ ਇਕ ਹੈ ।

## ਪੰਜਾਬੀ ਸਾਹਿਤ ਸਭਾ ਸਮਰਾਲਾ

ਮਿਤੀ 15-2-1976 ਨੂੰ ਪੰਜਾਬੀ ਸਾਹਿਤ ਸਭਾ ਸਮਰਾਲਾ ਦਾ ਇਕ ਸਾਹਿਤਕ ਸਮਾਗਮ ਪ੍ਰਸਿਧ ਕਵੀ ਅਤੇ ਕਹਾਣੀਕਾਰ ਪ੍ਰੋ: ਹਮਦਰਦ ਵੀਰ ਨੌਸ਼ਹਿਰਵੀ ਦੀ ਪਰਧਾਨਗੀ ਹੇਠ ਹੋਇਆ । ਸਮਾਗਮ ਦੇ ਪਹਿਲੇ ਹਿੱਸੇ ਵਿਚ ਕਵੀ ਦਰਬਾਰ ਦਾ ਪ੍ਰਬੰਧ ਸੀ—ਕਵੀ ਦਰਬਾਰ ਵਿਚ ਇਹਨਾਂ ਕਵੀਆਂ ਨੇ ਕਵਿਤਾਵਾਂ ਪੇਸ਼ ਕੀਤੀਆਂ—ਕੁਲਵੰਤ ਨੀਲੋਂ, ਬਲਬੀਰ ਆਤਸ਼, ਮਹਿੰਦਰ ਸਿੰਘ ਕੈਦੀ, ਉਪਕਾਰ ਉਟਾਲਵੀ, ਸੁਖਮਿੰਦਰ ਸਿੰਘ, ਬਲਦੇਵ ਧਾਲੀਵਾਲ । ਬਾਅਦ ਵਿਚ ਹੋਏ ਕਹਾਣੀ ਦਰਬਾਰ ਵਿਚ ਇਹਨਾਂ ਕਹਾਣੀ ਕਾਰਾਂ ਨੇ ਆਪਣੀਆਂ ਵਾਰੀਆਂ ਤੇ ਲੋਕ ਹਿੱਤੂ ਕਹਾਣੀਆਂ ਪੜ੍ਹੀਆਂ—ਕੇ. ਅਜੀਤ ਲੁਧਿਆਣਵੀ, ਅਸੀਮ ਕੁਟਾਲਵੀ, ਸੁਰਿੰਦਰ ਰਾਮ ਪੁਰੀ, ਰੁਪਿੰਦਰ ਜੀਤ ਸਿੰਘ, ਆਲਮ ਜੀਤ ਸਿੰਘ, ਹਰਪਾਲ ਸਿੰਘ, ਪਰਮਜੀਤ ਮੁਸਾਫਰ, ਬਲਵਿੰਦਰ ਸੁਮੇਲ, ਅੰਮ੍ਰਿਤ ਰਾਮ ਪੁਰੀ, ਹਮਦਰਦ ਵੀਰ ਨੌਸ਼ਹਿਰਵੀ । ਸਮਾਗਮ ਦੇ ਅੰਤ ਵਿਚ ਸਾਹਿਤ ਤੇ ਰਾਜਨੀਤੀ ਦੇ ਅਟੁੱਟ ਰਿਸ਼ਤੇ' ਤੇ ਗੋਸ਼ਟੀ ਵਿਚ ਕੁਲਪੀਤ ਨੀਲੋਂ, ਸੁਰਪਾਲ ਸਿੰਘ ਲਿੱਟ, ਮਹਿੰਦਰ ਰਾਮ ਪੁਰੀ, ਸੰਤੋਖ ਸਿੰਘ, ਹਰਜੀਤ ਸਿੰਘ ਮਾਂਗਟ, ਬਿਹਾਰੀ ਲਾਲ ਸੋਕੀ, ਤਰਸੇਮ ਗਗਨਦੀਪ, ਹਰਬੰਸ ਰਾਮਪੁਰੀ, ਜਗਦੀਸ਼ ਨੀਲੋਂ, ਮਨਜਿੰਦਰ ਸਿੰਘ ਹੰਸਪਾਲ ਅੰਮ੍ਰਿਤਸਰ, ਰੁਪਿੰਦਰ ਜੀਤ ਸਿੰਘ ਪਟਿਆਲਾ ਅਤੇ ਕਈ ਹੋਰ ਸਾਹਿਤ-ਪਾਠਕਾਂ ਨੇ ਭਾਗ ਲਿਆ । ਬਲਦੇਵ ਧਾਲੀਵਾਲ ਨੇ ਸਟੇਜ ਸਕਤਰ ਦਾ ਕੰਮ ਨਿਭਾਇਆ ।

## ਜੰਡਿਆਲਾ ਗੁਰੂ ਵਿਚ ਭਾਰੀਸ਼ਹੀਦੀ ਕਵੀ ਦਰਬਾਰ

**ਜੰਡਿਆਲਾ**—ਪਿਛਲੇ ਦਿਨੀਂ ਏਥੇ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਦੀ 300 ਸਾਲਾਂ ਸ਼ਤਾਬਦੀ ਦੇ ਸੰਬੰਧ ਵਿਚ ਭਾਰੀ ਕਵੀ ਦਰਬਾਰ ਹੋਇਆ । ਜਿਸ ਦੀ ਪ੍ਰਧਾਨਗੀ ਸ: ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ ਚੀਫ ਪਾਰਲੀਮੈਂਟਰੀ ਸੈਕਟਰੀ ਪੰਜਾਬ ਨੇ ਕੀਤੀ । ਅਤੇ ਉਦਘਾਟਨ ਜਥੇਦਾਰ ਸੋਹਨ ਸਿੰਘ ਜਲਾਲ ਉਸਮਾਨ ਰਾਜ ਮੰਤਰੀ ਪੰਜਾਬ ਨ ਕੀਤਾ । ਕਵੀ ਦਰਬਾਰ ਵਿਚ ਪ੍ਰਸਿਧ ਗਾਇਕ ਤੇ ਪੰਜਾਬ ਦੇ ਰਫੀ ਸ: ਰਛਪਾਲ ਸਿੰਘ 'ਪਾਲ' ਤੋਂ ਇਲਾਵਾ ਮਹਾਂਕਵੀ ਬਰਕਤ ਪੰਜਾਬੀ, ਕੁੰਦਨ ਜੀ, ਮੁਸ਼ਤਾਕ ਜੀ, ਰੌਸ਼ਨ ਜੀ, ਸੇਵਕ ਜੀ ਆਦਿ ਨੇ ਭਾਗ ਲਿਆ ਜਲੰਧਰ ਦੇ ਡੀ.ਪੀ. ਆਰ. ਓ. ਸ: ਸੁਲੱਖਣ ਸਿੰਘ ਦੇ ਸਯੋਗ ਪ੍ਰਬੰਧ ਦੀ ਚਾਰੇ ਪਾਸਿਉਂ ਜੈ ਜੈ ਕਾਰ ਹੋ ਰਹੀ ਸੀ ।

## ਸੰਗੀਤ ਸੰਮੇਲਨ ਹੁਸ਼ਿਆਰ ਪੁਰ

ਫ਼ਰਵਰੀ ਦੀ 5 ਤੋਂ 7 ਤਾਰੀਖ ਤਕ ਤਿੰਨ ਦਿਨ ਬਸੰਤ ਦੇ ਤਿਉਹਾਰ ਤੇ ਸੰਗੀਤ ਸੰਮੇਲਨ ਹੋਇਆ । ਜਿਸ ਵਿਚ ਪੰਜਾਬ ਦੇ ਅਤੇ ਦਿਲੀ ਦੇ ਕਲਾਕਾਰਾਂ ਨੇ ਭਾਗ ਲਿਆ । ਮਾਸਟਰ ਰਤਨ, ਪੰ: ਹਰੀ ਦੇਵ. ਸ੍ਰੀ ਮਤੀ ਸਵਿਤਾ ਦੇਵੀ, ਸਵਿਤਾ ਦੇਵੀ ਪੰ: ਜੋਗਿੰਦਰ 'ਬਾਵਰਾ' ਸ੍ਰੀ ਬੀ. ਐਨ. ਪਟਵਰਧਨ, ਸ੍ਰੀ ਗੁਲਾਮ ਮੁਹੰਮਦ ਤੱਕੀ ਪੰ: ਜਗਜੀਤ ਵਾਲੀਆ (ਗਾਇਨ), ਸ੍ਰੀ ਪ੍ਰਸ਼ੋਤਮ ਮਹਿਤਾ,ਸ੍ਰੀ ਵਜ਼ੀਰ ਚੰਦ ਚਿਤਰਾ—(ਸਿਤਾਰ), ਪ੍ਰੋ: ਸੀਆ ਸ਼ਰਨ ਬਿਹਾਰੀ—(ਸੰਤੂਰ), ਸ੍ਰੀ ਰਮਾਕਾਂਤ, ਸ੍ਰੀ ਕਾਲਾ ਰਾਮ—(ਤਬਲਾ), ਸ੍ਰੀ ਇੰਦਰ ਲਾਲ, ਉਸਤਾਦ ਸਾਬਰੀ ਖਾਂ—(ਸਾਰੰਗੀ), ਸ੍ਰੀ ਦਿਨੇਸ਼ ਕੁਮਾਰ—(ਵਾਇਲਨ), ਸਾਰੇ ਕਲਾਕਾਰਾਂ ਨੇ ਆਪਣੀ ਆਪਣੀ ਕਲਾ ਦੁਆਰਾ ਸ੍ਰੋਤਿਆਂ ਨੂੰ ਪ੍ਰਸੰਨ ਕੀਤਾ । ਪ੍ਰੋਗਰਾਮ ਬੜਾ ਕਾਮਯਾਬ ਰਿਹਾ ।

## ਬਾਕੀ ਤੁਹਾਡਾ ਪੰਨਾ......

ਸਤਿਕਾਰਯੋਗ ਜਗਦੀਸ਼ ਸਿੰਘ ਜੀ,

ਯਾਦ ਪ੍ਰਵਾਨ ਹੋਵੇ !

ਬੇਨਤੀ ਹੈ ਕਿ ਆਪ ਜੀ ਵਲੋਂ ਭੇਜਿਆ ਗਿਆ 'ਵਰਿਆਮ' ਮਿਲ ਗਿਆ ਸੀ, ਪੜ੍ਹ ਕੇ ਖੁਸ਼ੀ ਮਿਲੀ ਹੈ। ਤੁਹਾਡਾ ਪਰਚਾ ਬਹੁਤ ਖ਼ੂਬਸੂਰਤ ਤੇ ਤੁਹਾਡਾ ਉੱਦਮ ਪ੍ਰਸੰਸਾ ਯੋਗ ਹੈ, ਮੈਂ ਛੇਤੀ ਹੀ ਤੁਹਾਡੇ ਤੱਕ ਆਪਣੀ ਕੋਈ ਸੱਜਰੀ ਰਚਨਾ ਪਹੁੰਚਦੀ ਕਰਨ ਦਾ ਯਤਨ ਕਰਾਂਗਾ। ਹੋਰ ਕੋਈ ਸੇਵਾ ?

ਨਿੱਘੀਆਂ ਸ਼ੁਭ-ਇਛਾਂਵਾਂ ਸਹਿਤ ਆਪ ਦਾ,

ਮੁਕੰਦ ਪੁਰ (ਜਲੰਧਰ) ਮਹਿੰਦਰ ਸਿੰਘ 'ਦੋਸਾਂਝ'

— —

ਪਿਆਰੇ ਸਾਥੀ ਜਗਦੀਸ਼ ਸਿੰਘ ਜੀ,

**'ਵਰਿਆਮ'** ਦਾ ਜਨਵਰੀ ਅੰਕ ਸਮਰਾਲਾ ਇਲਾਕਾ ਦੀ ਲੋਕ-ਵਚਨਬੱਧ ਪੰਜਾਬੀ ਸਾਹਿਤ ਸਭਾ ਦੇ ਕਰੀਬ ਇਕ ਦਰਜਨ ਤੋਂ ਉਪੱਰ ਲੇਖਕਾਂ ਨੇ, ਮੇਰੇ ਪਾਸੋਂ ਲੈ ਕੇ ਪੜ੍ਹਿਆ। ਸਭ ਨੇ ਤੁਹਾਡੀ ਹਿੰਮਤ ਦੀ ਦਾਦ ਦਿੱਤੀ ਹੈ। ਮੈਨੂੰ ਮਹਿੰਦਰ ਰਾਮਪੁਰੀ ਦਾ ਗੀਤ ਅਤੇ ਫਕੀਰ ਚੰਦ ਤੁਲੀ ਦੀ 'ਤੇਰੇ ਬਿਨਾ' ਕਾਫੀ ਪਸੰਦ ਆਏ ਹਨ।

ਸਮਰਾਲਾ ਹਮਦਰਦਵੀਰ ਨੌਸ਼ਹਿਰਵੀ (ਪਰੋਫੈਸਰ)

—

ਪਿਆਰੇ ਜਗਦੀਸ਼ ਜੀ,

ਬੇਸ਼ਕ ਅਜੇ ਮੰਜ਼ਿਲ ਦੂਰ ਹੈ, ਫਿਰ ਵੀ ਹਿੰਮਤ ਕਰਕੇ ਆਪਾਂ ਉਥੇ ਅਪੜਨਾ ਹੈ। ਮੈਨੂੰ ਵੀ ਘੁੱਕਰ ਜਿਹੇ ਬੰਦੇ ਨੂੰ ਕਾਫ਼ਲੇ ਨਾਲ ਲੈ ਲਈਂ। ਕਦੇ ਕਦੇ ਖੋਟਾ ਰੁਪਈਆ ਵੀ ਚੱਲ ਜਾਂਦੈ। ਸਫ਼ਰ ਜਾਰੀ ਰਹੇ। ਦੇਖੀਂ ਕਿਤੇ ਮੇਰੀ ਗੱਲ ਸੁਣਨ ਲਈ ਨਾ ਰੁਕ ਜਾਵੀਂ......ਚਲਦੇ ਰਹੋ......!

ਆਪ ਜੀ ਦਾ,

ਸਿਨੇਮਾ ਰੋਡ, ਮਾਨਸਾ (ਪੰਜਾਬ) ਦਰਸ਼ਨ ਮਿਤੱਵਾ

ਜ: ਸਕੱਤਰ, ਸਾਹਿਤ ਸਭਾ,

## 'ਵਰਿਆਮ' ਦੀ ਮਲਕੀਅਤ ਤੇ ਹੋਰ ਵੇਰਵੇ ਸਬੰਧੀ ਬਿਆਨ

| | | |
|---|---|---|
| 1. | ਪ੍ਰਕਾਸ਼ਨ ਸਥਾਨ | ਜਲੰਧਰ |
| 2. | ਪ੍ਰਕਾਸ਼ਨ-ਕਾਲ | ਮਾਸਿਕ |
| 3. | ਛਾਪਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| 4. | ਪ੍ਰਕਾਸ਼ਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| 5. | ਸੰਪਾਦਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| 6. | ਉਹਨਾਂ ਵਿਅਕਤੀਆਂ ਦੇ ਨਾਮ ਤੇ ਪਤੇ ਜੋ ਸਮਾਚਾਰ ਪਤਰ ਦੇ ਮਾਲਿਕ ਹੋਣ ਅਤੇ ਸਾਰੀ ਪੂੰਜੀ ਦੇ ਇਕ ਪ੍ਰਤੀਸ਼ਤ ਤੋਂ ਵਧ ਦੇ ਭਾਈਵਾਲ ਜਾਂ ਹਿਸੇਦਾਰ ਹੋਣ | ਜਗਦੀਸ਼ ਸਿੰਘ |

ਮੈਂ ਜਗਦੀਸ਼ ਸਿੰਘ ਐਲਾਨ ਕਰਦਾ ਹਾਂ ਕਿ ਮੇਰੀ ਵੱਧ ਤੋਂ ਵਧ ਜਾਣਕਾਰੀ ਅਤੇ ਵਿਸ਼ਵਾਸ ਦੇ ਅਨੁਸਾਰ ਉਪਰ ਦਿਤੇ ਗਏ ਵੇਰਵੇ ਸੱਚ ਹਨ।

(ਸਹੀ) ਜਗਦੀਸ਼ ਸਿੰਘ

ਮਿਤੀ 1-3-76 ਪ੍ਰਕਾਸ਼ਕ ਦੇ ਦਸਖਤ

Registered : P/JL—76 MONTHLY WARIAM Feb. 1976
Registered with the registrar of News Papers for India No. 26453/75



ਐਡੀਟਰ, ਪ੍ਰਿੰਟਰ ਤੇ ਪ੍ਰਕਾਸ਼ਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼ ਲਾਡੋਵਾਲੀ ਰੋਡ ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ ।